REGISTERED WITH THE G.P.O. AS A NEWS PAPER

# PUNJABI ਪੰਜਾਬੀ ਪੋਸਟ POST

WEEKLY

ਸੰਪਾਦਕ : [illegible] | VOL:1 NO:18 &19 | 20th AUGUST 1980 | PRICE: 25 P.



ਨਾਮਧਾਰੀ ਪੰਥ ਦੇ ਸਿਰਤਾਜ ਹਿਜ਼ ਹੋਲੀਨੈਸ ਸਾਹਿਬ ਸ੍ਰੀ ਹਜ਼ੂਰ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ 3 ਅਗਸਤ ਨੂੰ ਜਦੋਂ ਬਰਤਾਨੀਆ ਦੇ ਦੌਰੇ ਲਈ ਹਜ਼ੂਰੀ ਜਥੇ ਸਮੇਤ ਲੰਡਨ ਏਅਰਪੋਰਟ ਪਧਾਰੇ ਤਾਂ ਇੰਗਲੈਂਡ ਭਰ ਦੀਆਂ ਨਾਮਧਾਰੀ ਸੰਗਤਾਂ ਨੇ ਸਤਿਗੁਰਾਂ ਨੂੰ ਨਿੱਘਾ ਸੁਆਗਤ ਦਿੰਦਿਆਂ ਫੁੱਲਾਂ ਦੇ ਹਾਰਾਂ ਨਾਲ ਲੱਦ ਦਿੱਤਾ।

ਵੀਰਵਾਰ 14 ਅਗਸਤ 1980 ਨੂੰ ਸ੍ਰੀ ਸਤਿਗੁਰੂ ਜੀ ਬਰਮਿੰਘਮ ਵਿਖੇ 5 ਦਿਨਾਂ ਦੇ ਦੌਰੇ ਤੇ ਪਹੁੰਚ ਰਹੇ ਹਨ। ਸਾਰਾ ਪ੍ਰੋਗਰਾਮ ਨਾਮਧਾਰੀ ਧਰਮਸਾਲਾ, 1190 ਕਾਵੈਂਟਰੀ ਰੋਡ, ਬਰਮਿੰਘਮ 10 ਵਿਖੇ ਹੋਵੇਗਾ। ਹੋਰ ਵੇਰਵੇ ਲਈ ਫੋਨ ਕਰੋ: 021-772 8918 ਅਤੇ 021 523 0552

# GLADRAGS

45 CHURCH STREET. BILSTON
Tel: 402967

## The name that measures up to success...

## QUALITY Fashion SKIRTS
and
Sweatshirts and Jeans
Are The Things
To Be Seen

GLADRAGS for fashion

GLADRAGS for fashion

ਸ਼ੋਪਾ ਵਾਲਿਉ - ਆਉ ਤੁਹਾਨੂੰ ਸੱਕਰਟਾਂ ਦੇ ਨਮੂਨੇ ਦਿਖਾਲੀਏ

MANUFACTURERS & WHOLESALERS

The Ready-to-Wear Fashion Fair



ਸਾਡੇ ਪਾਸ ਇਤਨੇ ਡਿਜ਼ਾਈਨ ਹਨ ਕਿ ਹੋਰ ਕਿਧਰੇ ਨਹੀਂ ਮਿਲ ਸਕਦੇ ।

*MANUFACTURERS AND STOCKISTS OF*

**DAY & DISCOWEAR – DRESSES – SKIRTS**

**BLOUSES – TROUSERS**

Contact Mr. B.R.Matu

# GLADRAGS

45 CHURCH STREET. BILSTON
Tel: 402967

# ਨਾਜ਼ਮਾ ਨੇ ਪ੍ਰਿੰਸੀਪਲ ਖਿਲਾਫ ਨਸਲੀ ਵਿਤਕਰੇ ਦਾ ਕੇਸ ਕੀਤਾ

ਸੋਲੇ :- ਸਾਡੇ ਨਾਲ ਨਸਲੀ ਵਿਤਕਰੇ ਦੀਆਂ ਖਬਰਾਂ ਆਏ ਦਿਨ ਆਉਂਦੀਆਂ ਹੀ ਰਹਿੰਦੀਆਂ ਹਨ। ਨਸਲੀ ਵਿਤਕਰੇ ਦੀ ਹੀ ਇਕ ਘਟਨਾ ਬੀਤੇ ਦਿਨੀ 24 ਸਾਲਾਂ ਮਿਸ ਨਾਜ਼ਮਾ ਹਾਫੀਜ਼ ਵਸਨੀਕ ਕਰੀ-ਨਵਿੰਡ ਰੋਡ ਸੋਲੇ ਬਰਮਿੰਘਮ ਨਾਲ ਉਸ ਵੇਲੇ ਹੋਈ, ਜਦ ਉਹਨੇ ਮਾਸਟਰਾਣੀ ਦੀ ਨੌਕਰੀ ਲਈ ਸਥਾਨਿਕ ਰਿਹਾਇਸ਼ ਸਕੂਲ ਅਪਲਾਈ ਕੀਤਾ। ਜਿਉਂ ਹੀ ਓਹ ਪ੍ਰਿੰਸੀਪਲ ਜੌਹਨ ਦੇ ਕਮਰੇ 'ਚ ਇੰਟਰਵਿਊ ਲਈ ਦਾਖਲ ਹੋਈ, ਉਹ 'ਤਬਕ' ਗਿਆ ਤੇ ਖੱਟੇ ਪੈਸੇ ਵਾਂਗ, ਮਿਸ ਨਾਜ਼ਮਾ ਦੀ ਕਾਲੇ ਰੰਗ ਦੀ ਚਮੜੀ ਦੇਖ ਕੇ, ਵਾਪਸ ਕਰ ਦਿਤਾ ਕਿ, 'ਮੈਂ ਅਜੇ ਤੈਨੂੰ ਨੌਕਰੀ ਨਹੀਂ ਦੇ ਸਕਦਾ।'

ਮਿਸ ਨਾਜ਼ਮਾ ਨੇ ਦੱਸਿਆ ਕਿ ਉਹਦਾ ਕੋਈ ਸਰ-ਟੀਫਿਕੇਟ ਵੀ ਨਹੀਂ ਦੇਖਿਆ ਗਿਆ। ਇਸ ਘਟਨਾਂ ਤੋਂ ਬਾਅਦ ਮਿਸ ਨਾਜ਼ਮਾ ਨੇ ਆਪਣੀ ਇਕ ਆਇਰਸ਼ ਭੈਣ ਸਹੇਲੀ ਸ੍ਰੀ ਮਤੀ ਜੌਹਨਸਨ ਨੂੰ, ਇਸ ਨੌਕਰੀ ਲਈ ਭੇਜਿਆ ਉਹਦੇ ਅਪਲਾਈ ਕਰਨ ਤੋਂ, ਉਹਨੂੰ ਝੱਟ ਨੌਕਰੀ ਦੇ ਦਿਤੀ ਗਈ। ਜਦੋਂ ਕਿ ਸ੍ਰੀ ਮਤੀ ਜੌਹਨਸਨ ਦੀ ਮਾਂ - ਬੋਲੀ ਅੰਗਰੇਜ਼ੀ ਨਹੀਂ ਸਗੋਂ 'ਗੇਲਿਕ' ਹੈ। ਤੇ ਮਿਸ ਨਾਜ਼ਮਾ ਨੂੰ ਜਦ ਨੌਕਰੀ ਤੋਂ ਜੁਆਬ ਦਿਤਾ ਗਿਆ ਸੀ ਤਾਂ ਇਹ ਕਿਹਾ ਗਿਆ ਸੀ ਕਿ, ਉਹਨੂੰ ਨੌਕਰੀ ਇਸ ਕਰਕੇ ਵੀ ਨਹੀ ਦਿਤੀ ਜਾ ਸਕਦੀ ਕਿ ਉਹਦੀ ਮਾਂ - ਬੋਲੀ ਅੰਗਰੇਜ਼ੀ ਨਹੀ ਹੈ। ਜਦੋਂ ਕਿ ਸ੍ਰੀ ਮਤੀ ਜੌਹਨਸਨ ਨੂੰ ਪ੍ਰਿੰਸੀਪਲ ਨੇ ਕਿਹਾ ਸੀ ਕਿ ਉਹਦੀ ਅੰਗਰੇਜ਼ੀ ਸੁਭਾ ਲਾ ਦੇਵੇਗੀ।

ਨਾਜ਼ਮਾ ਨੇ ਏਸ ਕੇ ਕੇਸ ਬਰਮਿੰਘਮ ਟ੍ਰਿਬੂਨਲ 'ਚ ਕਰ ਦਿਤਾ ਕਿ ਉਹਦੇ ਨਾਲ ਨਸਲੀ ਵਿਤਕਰਾ ਕੀਤਾ ਗਿਆ ਹੈ। ਟ੍ਰਿਬੂਨਲ 'ਚ ਪ੍ਰਿੰਸੀਪਲ ਨੇ ਦੱਸਿਆ ਕਿ, 'ਸਕੂਲ 'ਚ 9 ਟੀਚਰ ਲਏ ਗਏ ਹਨ ਤੇ ਉਹ ਸਾਰੇ ਦੇ ਸਾਰੇ ਚਿੱਟੇ ਹਾਜ਼ੀਰੇ ਹਨ। ਚਿੱਟੇ ਚਮੜੀ ਦੇ ਟੀਚਰ ਇਸ ਕਰਕੇ ਲਏ ਗਏ ਹਨ ਕਿ ਅੰਗਰੇਜ਼ੀ ਸਿੱਖਣ ਵਾਲੇ ਬੱਚਿਆਂ ਦੇ ਇਟਾਲੀਅਨ ਮਾਪੇ ਕਿਸੇ ਹੋਰ ਨਸਲ ਦੇ ਟੀਚਰ ਤੋਂ ਆਪਣੇ ਬੱਚਿਆਂ ਨੂੰ ਪੜ੍ਹਾਉਣ ਤੇ ਇਤਰਾਜ਼ ਕਰਦੇ ਹਨ। ਬੱਚੇ ਵੀ ਇੰਗਲਿਸ਼ ਟੀਚਰ ਤੋਂ ਇੰਗਲਿਸ਼ ਸਿਖਣਾ ਪਸੰਦ ਕਰਦੇ ਹਨ ਜਦ ਮੈਂ ਮਿਸ ਨਾਜ਼ਮਾ ਨੂੰ ਨੌਕਰੀ ਲਈ ਆਪਣੇ ਦਫਤਰ 'ਚ ਦੇਖਿਆ ਤਾਂ ਮੈਂ ਦੇਖ ਕੇ 'ਤਬਕ' ਗਿਆ ਅਤੇ ਮਿਸ ਨਾਜ਼ਮਾ, ਇਸ ਤੇ ਕਾਫੀ ਗੁੱਸੇ 'ਚ ਆ ਗਈ। ਮੇਰੇ ਇਹ ਕਹਿਣ ਤੇ ਕਿ ਮੈਂ ਅਜੇ ਉਹਨੂੰ ਨੌਕਰੀ ਨਹੀਂ ਦੇ ਸਕਦਾ ਉਹਨੇ ਸਮਝਿਆ ਕਿ ਮੇਰੇ ਨਾਲ ਨਸਲੀ ਵਿਤਕਰਾ ਕੀਤਾ ਗਿਆ ਹੈ। ਪਰ ਵੈਸੇ ਮੈਂ ਨਸਲੀ ਵਿਤਕਰੇ 'ਚ ਯਕੀਨ ਨਹੀ ਕਰਦਾ'

ਦੁੱਖ ਵਾਲੀ ਗਲ ਤਾਂ ਇਹ ਹੈ ਕਿ ਮਿਸ ਨਾਜ਼ਮਾ ਅਤੇ ਸ੍ਰੀ ਮਤੀ ਜੌਹਨਸਨ ਕੋਲ ਅੰਗਰੇਜ਼ੀ ਪੜ੍ਹਾਉਣ ਦੇ ਸਰਟੀਫਿਕੇਟ ਹਨ ਅਤੇ ਉਹ ਓਪਨ ਯੂਨੀਵਰਸਿਟੀ 'ਚ ਅੰਗਰੇਜ਼ੀ ਦੀ ਡਿਗਰੀ ਲੈਣ ਲਈ ਪੜ੍ਹਾਈ ਕਰ ਰਹੀਆਂ ਹਨ।

ਇਸ ਤੋਂ ਇਲਾਵਾ ਨਾਜ਼ਮਾ ਇਥੇ ਵਲੈਤ 'ਚ 16 ਸਾਲਾਂ ਤੋਂ ਰਹਿ ਰਹੀ ਹੈ।

ਕੇਸ ਦੀ ਸੁਣਵਾਈ ਅਜੇ ਅੱਗੇ ਪਾ ਦਿਤੀ ਹੈ।

# ਪਾਕਿਸਤਾਨ ਦੇ ਦੋ ਟੁਕੜੇ ਕਰਨ ਵਾਲਾ ਵੀ ਤੁਰਦਾ ਬਣਿਆ

ਪੂਰਬ ਤੇ ਪੱਛਮੀ ਪਾਕਿਸਤਾਨ ਨੂੰ ਤੋੜਕੇ ਬੰਗਲਾ ਦੇਸ਼ ਬਨਾਉਣ ਦਾ ਜ਼ੁੰਮੇਵਾਰ ਤੇ 90 ਹਜ਼ਾਰ ਪਾਕਿਸਤਾਨੀ ਫੌਜੀ ਕੈਦੀ ਭਾਰਤ ਹੱਥ ਫੜਾਉਣ ਵਾਲਾ ਫੌਜੀ ਜਰਨੈ-ਲ ਜਨਰਲ ਮਹੁੰਮਦ ਯਹੀਆ ਖਾਂ ਲੁਹਰਵਾਸ ਹੋ ਗਿਆ ਫੋਟੋ ਵਿਚ ਜਨਰਲ ਯਹੀਆ ਤੇ ਰਸੀ ਲਟਕੇ ਭੁੱਟੋ ਮੌਜੂਦ ਹਨ।



ਟ੍ਰਿਬੂਨਲ 'ਚ ਦੱਸਿਆ ਗਿਆ ਕਿ ਹਰਜਿੰਦਰ ਉਹ-ਨਾਂ 8 ਉਪਰੇਟਰਾਂ ਵਿਚੋਂ ਇਕ ਹੈ, ਜਿਹੜੀ ਕਿ ਕੰਪਨੀ ਨੂੰ ਹਰ ਹਫਤੇ 250 ਪੌਂਡਾਂ ਦਾ ਮਾਲ ਤਿਆਰ ਕਰਕੇ ਦਿੰਦੀ ਹੈ। ਕੰਪਨੀ ਵਾਲਿਆਂ ਦਾ ਕਹਿਣਾ ਹੈ ਕਿ 'ਹਰਜਿੰਦਰ ਮਾਰਚ 1978 ਅਤੇ ਦਸੰਬਰ 1979 ਦੇ ਦੌਰਾਨ 379 ਦਿਨਾਂ ਵਿਚੋਂ 118 ਦਿਨ ਗੈਰਹਾਜ਼ਰ ਰਹੀ ਹੈ। ਸਾਨੂੰ ਪਤਾ ਲੱਗਾ ਸੀ ਕਿ ਹਰਜਿੰਦਰ ਦੀ 20 ਨਵੰਬਰ ਨੂੰ ਡਾਕਟਰ ਨਾਲ ਐਪਾਇੰਟਮੈਂਟ ਹੈ ਤੇ ਸਾਨੂੰ ਇਸ ਰਿਪੋਰਟ ਬਾਰੇ ਪੰਜ ਦਸੰਬਰ ਤਕ ਦਸ ਚਾਹੀਦਾ ਸੀ। ਪਰ ਉਹਨੇ ਸਾਨੂੰ ਕੋਈ ਪਤਾ ਨਾਂ ਦਿਤਾ। ਅਸੀਂ ਉਹਨੂੰ ਮਿਲੇ ਵੀ ਕਿ ਸਾਨੂੰ ਉਹ ਪੱਕਾ ਪਤਾ ਦੇਵੇ ਕਿ ਉਹ ਕੰਮ ਕਰਨ ਲਈ ਫਿੱਟ ਹੈ ਜਾਂ ਨਹੀਂ। ਅਸੀਂ ਬਹੁਤ ਜ਼ਿਆਦਾ ਦੇਰ, ਉਹਦੀ ਆਸਾਮੀ ਖਾਲੀ ਨਹੀਂ ਸੀ ਰੱਖ ਸਕਦੇ।'

# ਹਰਜਿੰਦਰ ਕਰਕੇ ਫੈਕਟਰੀ ਨੂੰ 250 ਪੌਂਡ ਦਾ ਘਾਟਾ

ਵੈਸਟ ਬਰਾਮਚ :- ਨਸਲੀ ਵਿਤਕਰੇ ਦਾ ਕੇਸ ਬੀਤੇ ਦਿਨੀਂ ਬਰਮਿੰਘਮ ਦੇ ਟ੍ਰੀਬੂਨਲ 'ਚ ਸੁਨਣ 'ਚ ਆ-ਇਆ ਕਿ ਸ੍ਰੀਮਤੀ ਹਰਜਿੰਦਰ ਧਾਰੀਆਂ ਵਸਨੀਕ ਸੇਂਟ ਕੇਨਲਮਜ਼ ਕਲੋਜ਼ ਸੈਂਡਵਿਲ ਵੇਲੀ, ਵੈਸਟ ਬਰਾਮਚ ਜਿਹੜੀ ਕਿ ਈ. ਆਰ. ਆਈ ਨਾਂ ਦੀ ਸਥਾਨਿਕ ਇਲਾਕੇ ਵਿਚ-ਲੀ ਫੈਕਟਰੀ 'ਚ ਕੰਮ ਕਰਦੀ ਸੀ, ਪਿਠ ਦਰਦ ਕਰਕੇ, ਕੰਮ ਤੋਂ ਗੈਰਹਾਜ਼ਰ ਰਹਿੰਦੀ ਸੀ। ਫੈਕਟਰੀ ਵਾਲਿ-ਆਂ ਤੰਗ ਆਕੇ, ਹਰਜਿੰਦਰ ਨੂੰ ਸੈਕ ਦੇ ਦਿਤੀ ਤੇ ਹਰ-ਜਿੰਦਰ ਨੇ ਚੱਕ ਕੇ ਕੇਸ ਟ੍ਰੀਬੂਨਲ 'ਚ ਕਰ ਦਿਤਾ ਕਿ ਮੇਰੇ ਨਾਲ ਨਸਲੀ ਵਿਤਕਰਾ ਕੀਤਾ ਗਿਆ ਹੈ।

ਉਤਰ ਪ੍ਰਦੇਸ਼ —ਜਦ ਵਾੜ ਹੀ ਖੇਤ ਨੂੰ ਖਾਣ ਲੱਗ ਪਵੇ ਤਾਂ ਫਿਰ ਖੇਤ ਜ਼ਿਆਦਾ ਦੇਰ ਸੁਰੱਖਿਅਤ ਨਹੀਂ ਰਹਿ ਸਕਦਾ

ਜਦ ਉਤਰ ਪ੍ਰਦੇਸ਼ ਦੇ ਇਲਾਕੇ ਬਾਘਪਤ ਵਿਚ ਪੁਲੀਸ ਦੇ ਬੇਹਯਾ ਕਾਰੇ ਜਬਰਜਨਾਹ ਵਿਰੁਧ ਜਨਤਾ ਪਾ-ਟੀ ਦੇ 2500 ਆਦਮੀਆਂ ਜਲੂਸ ਕੱਢਿਆਂ ਤਾਂ, ਉਹਨਾਂ ਨੂੰ ਸੀਖਾਂ ਪਿਛੇ ਕਰ ਦਿਤਾ ਗਿਆ।

# ਨੈਸ਼ਨਲ ਫਰੰਟ ਜਲੂਸ ਤੇ ਪਾਬੰਦੀ ਲੱਗ ਗਈ

ਵੈਸਟ - ਬਰਾਮਚ :- ਕਾਫੀ ਧੂਆਂ - ਧਕੀਸੀ ਤੋਂ ਬਾਅਦ ਇਥੇ 17 ਅਗਸਤ ਨੂੰ ਪਾਵਲ ਦੇ ਪੁਤਾਂ ਨੈਸ਼ਨਲ ਫਰੰਟੀਏ ਦੇ ਨਿਕਲ ਰਹੇ ਜਲੂਸ ਤੇ ਵੈਸਟ ਮਿਡਲੈਂਡ ਦੀ ਪੁਲੀਸ ਦੇ ਚੀਫ ਕਨਸਟੇਬਲ ਸਰ ਫਿਲਪ ਨਾਈਟਸ ਨੇ ਪਾਬੰਦੀ ਲਾ ਦਿਤੀ ਹੈ। ਇਹ ਪਾਬੰਦੀ ਇਕ ਮਹੀਨੇ ਤਕ ਰਹੇਗੀ ਤੇ ਇਸ ਸਮੇਂ ਦੌਰਾਨ ਕੋਈ ਵੀ ਜਲੂਸ ਨਹੀਂ ਕੱਢਿਆ ਜਾਵੇਗਾ। ਇਥੋਂ ਤਕ ਕਿ ਹੋਮ ਸੈਕ੍ਰਟਰੀ ਵਿ-ਲੀਅਮ ਵਾਇਟ ਲਾਅ ਨੇ ਵੀ ਇਸ ਪਾਬੰਦੀ ਦੀ ਲਿਖਤੀ ਰੂਪ ਵਿਚ ਪ੍ਰੋੜਤਾ ਕੀਤੀ ਹੈ।

ਪਰ ਜਦ ਕਿਸੇ ਨੂੰ ਮਾੜੀ ਫਿਟਕ ਪੈ ਜਾਵੇ, ਉਹ ਛੇਤੀ ਕੀਤੇ ਹੱਟਦੀ ਨਹੀਂ। ਹੁਣ ਇਹ ਪਾਵਲ ਦੇ ਪੁੱਤ ਨੈਸ਼ਨਲ ਫਰੰਟੀਏ ਕਹਿ ਰਹੇ ਹਨ ਕਿ, 'ਅਸੀਂ ਕਿਸੇ ਹੋਰ ਇਲਾਕੇ ਵਿਚ ਜਲੂਸ ਕੱਢਾਂਗੇ।' ਪਰ ਜੇ ਇਹ ਆਪਣੇ ਕਾਰਿਆ ਤੋਂ ਨਾਂ ਬਾਜ਼ ਆਏ ਤਾਂ ਇਹਨਾਂ ਦੇ ਖਿਲਾਫ ਘੱਟੋ ਘੱਟ 5000 ਲੋਕ ਜਲੂਸ ਕੱਢਣਗੇ।

# ਦਾਰੂ ਪੀਕੇ ਮਰਨਾਂ ਤਾਂ ਤੁਹਾਡੀ ਮਰਜ਼ੀ—ਸ੍ਰੀਮਤੀ ਗਾਂਧੀ

ਨਵੀ ਦਿਲੀ :- ਜਨਤਾ ਸਰਕਾਰ ਵੇਲੇ ਮੂਤਰ ਪੀਣੇ ਪ੍ਰਧਾਨ ਮੰਤਰੀ ਸ੍ਰੀ ਡਿਸਾਈ ਨੇ ਰਿੰਡਿਆਂ ਵਿਚ ਦਾ-ਰੂ ਪੀਣ ਤੇ ਕਾਫੀ ਰੋਕਾਂ ਲਾਈਆਂ ਸਨ। ਪਰ ਭਾਰਤ ਸਰਕਾਰ ਇਸ ਪਾਲਿਸੀ ਵਿਚ ਕਾਮਯਾਬ ਨਾਂ ਹੋ ਸਕੀ। ਪਿ-ਛਲੇ ਦਿਨੀਂ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾਂ ਗਾਂਧੀ ਨੇ ਪਾਰਲੀਮੈਂਟ ਵਿਚ ਕਿਹਾ ਕਿ, 'ਭਾਰਤ ਦੀ ਦਾਰੂ ਬੰਦ ਕਰਨ ਦੀ ਪਾਲਿਸੀ ਨਾਂ ਕਾਮਯਾਬ ਰਹੀ ਹੈ। ਮੈਂ ਜਾਤੀ ਤੌਰ ਤੇ ਦਾਰੂ ਦੇ ਹੱਕ 'ਚ ਨਹੀ ਹਾਂ। ਜੇਕਰ ਕੋਈ ਅਮੀ-ਰ ਆਦਮੀ ਨਸ਼ਾ ਪੀ ਕੇ ਮਰਨਾਂ ਚਾਹੁੰਦਾ ਹੈ, ਇਹ ਤਾਂ ਉਹਦੀ ਆਪਣੀ ਮਰਜ਼ੀ ਹੈ। ਮੈਨੂੰ ਤਾਂ ਸਿਰਫ ਉਹਨਾਂ ਗਰੀਬ ਇੰਡੀਅਨਾਂ ਦੀ ਚਿੰਤਾਂ ਵੱਢ ਵੱਢ ਕੇ ਖਾ ਰਹੀ ਹੈ ਜਿਹੜੇ ਦਾਰੂ ਪੀਣ ਵਿਚ ਜ਼ਿਆਦਾ ਮਸਤ ਹਨ ਤੇ ਪੈਸੇ ਉਥੇ ਬਰਬਾਦ ਕਰ ਰਹੇ ਹਨ। ਜਦੋਂ ਕਿ ਉਹਨਾਂ ਦੇ ਟੱਬਰ ਰੋਟੀ ਖਾਣੋਂ ਤਰਸ ਰਹੇ ਹਨ।'

# ਸੰਤੋਖ "ਸਿੰਘ" ਤੋਂ "ਜਿਮੀ ਕਲਾਰਕ" ਬਣ ਗਿਆ

ਵਾਲਸਾਲ:- ਕਿਸੀ ਨੂੰ ਕਿਸੀ ਚੀਜ਼ ਦੀ ਖਾਹਿਸ਼ ਹੁੰਦੀ ਹੈ ਤੇ ਕਿਸੇ ਨੂੰ ਕੁਛ, ਪਰ ਇਥੇ ਦੀ ਸੇਲੇਨੋ ਰੋਡ ਦੇ ਫੇਅਰਹਾਊਸ ਸ਼ਿ ਸੈਨ 27 ਸਾਲਾ ਸੰਤੋਖ ਸਿੰਘ ਦੀ ਇਹ ਖਾਹਿਸ਼ ਸੀ ਕਿ, 'ਮੈ ਇੰਗਲਸਤਾਨੀ ਨਾਮ ਰੱਖਣਾ ਹੈ।' ਜਦੋਂ ਕਿ ਸੰਤੋਖ ਇੰਡਿਆਂ ਦਾ ਜਮ ਪਲ ਹੈ ਤੇ ਇਸ ਦੇ ਮਾਂ ਪਿਓ ਸਿੱਖ ਧਰਮ ਵਿਚ ਯਕੀਨ ਰੱਖਦੇ ਹਨ ਤੇ ਉਹ ਅੰਗਰੇਜ਼ੀ ਵੀ ਨਹੀਂ ਜਾਣਦੇ ਹਨ।

ਸੰਤੋਖ ਸਿੰਘ ਨੇ ਹੁਣ ਵਕਾਇਦਾ ਤੌਰ ਤੇ ਵਕੀਲ ਰਾਹੀਂ ਆਪਣਾ ਨਾਮ 'ਜਿਮ ਕਲਾਰਕ' ਰੱਖ ਲਿਆ ਹੈ। ਹੋਰ ਤਾਂ ਹੋਰ ਇਹ ਵਲੈਤੀ ਜਿਮ ਦਾ ਕਹਿਣਾ ਹੈ 'ਕਿ ਮੈ ਤਾਂ ਵਲੈਤ ਨੂੰ ਹੀ ਪੂਰੀ ਤਰਾਂ ਆਪਣਾ ਘਰ ਸਮਝਦਾ ਹਾਂ ਲੋਕ ਇਥੇ ਦੇ ਬਹੁਤ ਦੋਸਤਾਨਾ ਹਨ। ਮੈ ਆਪਣਾ ਧਰਮ ਵੀ ਗੋਰਿਆਂ ਵਾਲਾ ਬਦਲ ਲਿਆ ਹੈ ਮੇਰੇ ਇੰਗਲਸਤਾਨ ਦੋਸਤ ਜ਼ਿਆਦਾ ਹਨ।



# ਗਲਾਸਗੋ—ਰੰਗਾ ਰੰਗ ਪ੍ਰੋਗਰਾਮ

ਪਿਛਲੇ ਸਾਲਾਂ ਵਾਂਗ ਔਤਰਾਂ ਵੀ ਇੰਡੀਅਨ ਐ-ਸੋਸੀਏਸ਼ਨ ਵਲੋਂ ਭਾਰਤ ਦੀ ਆਜ਼ਾਦੀ ਦੀ ਤੇਤੀ ਵੀਂ ਵਰ੍ਹੇ ਗੰਢ ਬੜੀ ਧੂਮ ਧਾਮ ਨਾਲ ਮਨਾਈ ਜਾ ਰਹੀ ਹੈ। 15 ਅ-ਗਸਤ ਸ਼ੁਕਰਵਾਰ ਨੂੰ ਸ਼ਾਮ ਦੇ ਸਾਢੇ ਸੱਤ ਵਜੇ ਵੁੱਡ ਸਾਈਡ ਹਾਲ ਵਿਚ ਕੀਤੇ ਜਾਣ ਵਾਲੇ ਪ੍ਰੋਗਰਾਮ ਵਿਚ ਦੀ-ਦਾਰ ਸਿੰਘ ਪ੍ਰਦੇਸੀ ਰੇਡੀਓ ਅਤੇ ਟੈਲੀਵੀਜ਼ਨ ਆਰਟਿਸਟ ਆਪਣੇ ਪੂਰੇ ਗਰੁੱਪ ਨਾਲ ਇਕ ਸ਼ਾਨਦਾਰ ਕਲਚਰਲ ਪ੍ਰੋਗਰਾਮ ਪੇਸ਼ ਕਰ ਰਿਹਾ ਹੈ। ਇਸ ਤੋਂ ਉਪਰੰਤ ਗਲਾਸਗੋ ਸ਼ਹਿਰ ਦੇ ਲੋਰਡ ਪ੍ਰੋਵਿਸਟ, ਲੋਕਲ ਐਮ ਪੀ, ਸੀਨੀਅਰ ਕਮਿਊ-ਨਿਟੀ ਰਿਲੇਸ਼ਨਜ਼ ਅਫੀਸਰ ਅਤੇ ਭਾਰਤੀ ਹਾਈ ਕਮੀਸ਼ਨ ਦੇ ਨੁਮਾਇੰਦੇ ਵੀ ਪੁੱਜ ਰਹੇ ਹਨ ਕਈ ਇਕ ਲੋਕਲ ਬੁਲਾਰੇ ਵੀ ਧੰਨਵਾਦ ਤਕਰੀਰਾਂ ਕਰਨਗੇ।

ਸੂਚਨਾਂ ਰਾਹੀਂ ਖੁੱਲ੍ਹਾ ਸੱਦਾ ਦਿੱਤਾ ਜਾਂਦਾ ਹੈ ਕਿ ਪਰਿਵਾਰਾਂ

# ਖੁਸ਼ਖ਼ਬਰੀ

## ਸਾਥੋਂ ਤੁਹਾਨੂੰ ਹਰੇਕ ਮੁਲਕ ਲਈ ਹਰ ਏਅਰਲਾਈਂਜ਼ ਦੀਆਂ ਸਸਤੀਆਂ ਹਵਾਈ ਟਿਕਟਾਂ ਮਿਲ ਸਕਣਗੀਆਂ

ALWAYS REMEMBER TO CONSULT US
BEFORE BOOKING YOUR AIR TICKETS

**ANYWHERE IN THE WORLD**
**QUICK & RELIABLE SERVICE**

LOW COST AIR FARES FOR
INDIA, PAKISTAN, BANGLADES, MIDDLE EAST, FAR EAST
U.S.A., CANADA, DARASALAM, SEYCHELLES, MAURITIUS, ANY PART IN AFRICA

PAN AM

AEROFLOT
*Soviet airlines*

YOUR TRAVEL AGENTS
in your Town
TO SOLVE YOUR TRAVEL PROBLEMS
We will offer you cheap tickets with best services on all AIR LINES.

SYRIAN

CANADIAN PACIFIC



**NOTE:**
Please tell all your nearest & Dearest friends about our service at
246, SOHO ROAD,
HANDSWORTH
BIRMINGHAM 21

**The world's most experienced**
**AIRLINES**

ਪੈਸੇ ਵਟਾਉ - ਟਿਕਟ ਲਵੋ ਗੇੜੇ ਮਾਰਨ ਦੀ ਕੋਈ ਲੋੜ ਨਹੀ

ਸਾਡਾ ਇਹ ਦਾਅਵਾ ਹੈ ਕਿ ਸਾਥੋਂ ਸਸਤੀਆਂ ਹਵਾਈ ਟਿਕਟਾਂ ਤੁਹਾਨੂੰ ਹੋਰ ਕਿਧਰੋਂ ਨਹੀਂ ਮਿਲ ਸਕਦੀਆਂ।

## ਭਰੋਸੇ-ਯੋਗ ਟਰੈਵਲ ਏਜੰਸੀ

# NEW - WAYS TRAVEL LTD

**Telephone 021-523 4277**

**246** SOHO ROAD
HANDSWORTH, BIRMINGHAM, 21

ਜਿਸ ਸ਼ਾਪ 'ਚ ਵੀ ਭੰਗੜੇ ਦਾ ਇਹ ਪੋਸਟਰ ਲੱਗ

# Town Hall, BIRMINGHAM ਟਾਊ

## DON'T MISS THE BRIGHTEST FAM

ਆਓ ਜੀ, ਜੀ ਆਇਆਂ ਨੂੰ

ਸ਼ਨੀਚਰਵਾਰ 23 ਅਗਸਤ ਨੂੰ ਫੈਮਲੀ ਸਮੇਤ ਆ ਕੇ ਰੌਣਕ ਨੂੰ ਵਧਾਓ

# BHANGRA COMPETITION



PRESENT

Leisure

10 Holy

1. ਗਰੇਟ ਇੰਡੀਅਨ ਡਾਂਸਰ
2. ਜੁਗਨੂੰ ਗਰੁਪ ਡਰਬੀ (007)
3. ਤਰੰਗਾ ਗਰੁਪ ਬਰਮਿੰਘਮ
4. ਜੁਗਨੂੰ ਗਰੁਪ ਗਰੇਵਜ਼ੈਂਡ
5. ਸ਼ੇਰੇ ਪੰਜਾਬ ਕਾਵੈਂਟਰੀ
6. ਸ਼ੇਰੇ ਪੰਜਾਬ ਨਿਊਕਾਸਲ
7. ਸ਼ੇਰੇ ਪੰਜਾਬ ਨੌਟਿੰਘਮ
8. ਜੋਸ਼ ਗਰੁਪ ਲੰਡਨ
9. ਪੰਜਾਬ ਭੰਗੜਾ ਗਰੁੱਪ ਵੁਲਵਰਹੈਂਪਟਨ
10. ਪਿਆਰਾ ਗਰੁਪ ਵਾਲਸਾਲ
11. ਇੰਡੀਅਨ ਡਾਂਸਰ ਯੂਨਾਈਟਿਡ
12. ਏਸ਼ੀਅਨ ਆਰਟਸ ਬਰਮਿੰਘਮ

ਭੰਗੜੇ ਦੇ ਮਨੋਰੰਜਨ ਲਈ: ਗੁਰੂ ਕੰਵਲ ਜਾਦੂਗਰ ਬਰਮਿੰਘਮ



ਰਲਮਿਲ ਆਓ ਮਨ ਪਰਚਾਓ, ਵਧੀਆਂ ਭੰਗੜਾ ਟੀਮ ਜਿ

ATTENTION ALL : COMING FROM OUTSIDE BIRMINGHAM . Please leave

leave A 38 at junction A 456 ,TURN LEFT . you will see the TOWN

.e.g. Don't leave on the double yellow lines, as p

ਐਡਵਾਂਸ ਬੁਕਿੰਗ ਹਰੇਕ ਸ਼ਹਿਰ ਵਿਚ ਚਾਲੂ ਹੈ ਆਪਣੀਆਂ ਟਿਕਟਾਂ ਦਾ ਹੁਣ ਤੋਂ ਹੀ ਪ੍ਰਬੰਧ ਕਰ ਲਵੋ

8 Entries already have been received but we are still expecting 2-3 more entries.

| | |
|---|---|
| 1ST PRIZE | £125.00 plus SHIELD |
| 2ND PRIZE | £100.00 plus SHIELD |
| 3RD PRIZE | £ 75.00 plus SHIELD |

BABA
6 Bro
Sprin
Birmin
Tel:-0

ADVANCE BOOKING NOT REFUNDABLE ( FIRST COME FIRST SERVE ) For advance booking contact following addresse

K.P.S. FASHIONS
23 Green Lane,
Small Heath,
Birmingham-9
Tel: 021 – 773 1716

CHANA TEXTILES LTD.
Bradford Street,
Birmingham-B12 0LY
Tel: 021-773-9161/2/3

SUPREME QUILITING CO. LTD.
Multi Needle Quilters, Clothing
16-18 Anne Road,
SMETHWICK, West Midlands
Tel: 021-558-2203

STANDARD TEXTIES
246 Aston Brook Street,
ASTON, Birmingham-6
021-359 7101

G.P. DISCOU
100 Soho Ro
HANDSWORTH
Birmingham-2

TELEPHONE: 021-554 5518/9

PRINTED BY "PUNJABI POST"

ਹੋ ਉਥੋਂ ਹੀ ਅਡਵਾਂਸ ਟਿਕਟ ਲੈ ਸਕਦੇ ਹੋ

# ਨ ਹਾਲ, ਬਰਮਿੰਘਮ

TOWN HALL
BIRMINGHAM
Tel: 021-236 2392

ADMISSION
Adults £2-00
Adults £1-50
Adults £1-00
Children and O.A.P. half ticket.

# .Y ENTERTAINMENT ਫ਼ੈਮਲੀ ਵਾਲਿਆਂ ਲਈ ਸਪੈਸ਼ਲ ਸਹੂਲਤਾਂ

## SATURDAY 23rd August 1980 AT 6 P.M.

TO REMARK

# INDEPENDENCE DAY ਆਜ਼ਾਦੀ ਦਿਵਸ

## ਇੰਗਲੈਂਡ ਦਾ ਸਭ ਤੋਂ ਵੱਡਾ ਤੇ ਸ਼ਾਨਦਾਰ

## ਭੰਗੜੇ ਦੀਆਂ ਟੀਮਾਂ ਦਾ ਮੁਕਾਬਲਾ ਦੇਖੋ

D BY
r Mfg Handsworth.
ad Road Birmingham.21
:021-551 2000

PRINTED BY "PUNJABI POST"



TELEPHONE 021-554 6518/9

ਓ ਤਾੜੀਆਂ ਨਾਲ ਹਾਲ ਗੂੰਜਾਉ ਤੇ ਖੁਸ਼ੀਆਂ ਲੈ ਘਰਾਂ ਨੂੰ ਜਾਉ।

he M6-JUNCTION NO6 (A38) and follow the sign to city centre then
ALL on your left hand, BUT PARK YOUR CAR IN THE CAR PARK
ice will tow it away——————————

INMINGS
ic Precint
m 818 7BU
233 1491

Great Indian Dancer
Star Of India Bhangra
Jugnu Bhangra Group
Nacchda Punjab Bhangra
Indian Cultural Society
Tranga Bhangra Group
Punjab Bhangra Group
Dewana Bhangra Group
And Many More.

ALL CORRESPONDENCE AND ENTRIES SHOULD BE SENT TO
THE PROGRAMME ORGANISER KULDIP RAI

PUNJABI POST

PUNJABI POST
277 SOHO ROAD
HANDSWORTH
BIRMINGHAM - B21 9SA
Tel: 021 - 554 6518/9

ਪੰਜਾਬੀ ਪੋਸਟ

With the full support of the followings:

STORE

SHOCKLAND LTD.
Bradford House,
Stoney Yard,
Birmingham-12 OLY
Tel: 021-622 5083

VIRGO & CO.
112 Lodge Road,
HOCKLEY,
Birmingham-21
Tel: 021-523-4328

QUALITY SWEET CENTRE.
112 Soho Road,
Handsworth,
Birmingham-21
Tel: 021-554 5074

PUNJAB SCHOOL OF MOTORING
22 Welford Road,
Handsworth, Birmingham-21
Tel: 021-523 0945

ਕਹਾਣੀ

# ਰੱਖੜੀ ਦੀ ਲਾਜ

ਸ਼ਕੁੰਤਲਾ ਜੋਸ਼ੀ

ਰੱਖੜੀ ਦਾ ਦਿਨ ਸੀ। ਚਰਨਜੀਤ ਆਪਣੀ ਛੋਟੀ ਭੈਣ ਦੀ ਰੱਖੜੀ ਦੀ ਉਡੀਕ ਕਰ ਰਿਹਾ ਸੀ ਜੋ ਕਿ ਪਾਰਸਲ ਰਾਹੀਂ ਪ੍ਰਾਪਤ ਹੋਣੀ ਸੀ। ਅਜੇ ਉਹ ਕੁਝ ਸੋਚ ਹੀ ਰਿਹਾ ਸੀ ਕਿ ਉਸਦੇ ਗੁਆਂਢੀਆਂ ਦੀ ਸੋਲ੍ਹਾਂ ਕੁ ਵਰ੍ਹਿਆਂ ਦੀ ਲੜਕੀ ਤਜਿੰਦਰ ਉਸਦੇ ਰੱਖੜੀ ਬੰਨ੍ਹਣ ਆ ਗਈ।

ਤਜਿੰਦਰ ਕਹਿਣ ਲੱਗੀ,"ਭਾ ਜੀ, ਗੁੱਟ ਕਰੋ, ਮੈਂ ਤੁਹਾਡੇ ਰੱਖੜੀ ਬੰਨ੍ਹਾਂ।"

ਅੱਗੋਂ ਚਰਨਜੀਤ ਬੋਲਿਆ,"ਤਜਿੰਦਰ, ਮੈਂ ਇਸ ਚੀਜ਼ ਦੇ ਕਾਇਲ ਨਹੀਂ ਹਾਂ, ਇਸਦੇ ਕਾਇਲ ਤਾਂ ਸਿਰਫ ਤੇਰਾ ਨਿੱਕਾ ਵੀਰ ਸੁਭਾਸ਼ ਹੀ ਹੈ।"

'ਭਾ ਜੀ ਤੁਸੀਂ ਜਿਹੜਾ ਸੂਟ ਦੇਣਾ ਨਾ ਦਿਉ।" ਤਜਿੰਦਰ ਬੋਲੀ।

'ਤਜਿੰਦਰ ਸੂਟ ਦੀ ਕੀ ਗਲ ਹੈ, ਆਹ ਚੁੱਕ ਸੌ ਰੁਪਿਆ ਸੂਟ ਲੈ ਆ।' ਚਰਨਜੀਤ ਨੇ ਉਸ ਵਲੋਂ ਸੌ ਦਾ ਨੋਟ ਵਧਾਂਦਿਆ ਕਿਹਾ।

ਤਜਿੰਦਰ ਜ਼ਰਾ ਕੁ ਚਿਰ ਚੁਪ ਰਹੀ ਤੇ ਫਿਰ ਬੋਲੀ,'ਤਾਂ ਫਿਰ ਭਾ ਜੀ ਤੁਸੀਂ ਮੈਨੂੰ ਦੱਸੋ ਕਿ ਤੁਹਾਡੇ ਰੱਖੜੀ ਨਾ ਬੰਨ੍ਹਵਾਉਣ ਵਿਚ ਕੀ ਗਲ ਹੈ?

ਚਰਨਜੀਤ ਕਹਿਣ ਲੱਗਾ,' ਤਜਿੰਦਰ ਇਹ ਜੋ ਰੱਖੜੀ ਹੈ ਇਸਨੂੰ ਐਵੇਂ ਬਨਾਵਟੀ ਤਾਰਾਂ ਨਾ ਸਮਝੀਂ; ਇਸ ਦੀ ਇਕ ਇਕ ਤਾਰ ਵਿਚ ਭੈਣ ਦਾ ਪਿਆਰ ਛੁਪਿਆ ਹੋਇਆ ਹੈ ਤੇ ਨਾਲ ਹੀ ਇਕ ਬਹੁਤ ਵੱਡੀ ਜ਼ਿੰਮੇਵਾਰੀ ਛੁਪੀ ਹੋਈ ਹੈ। ਇਹ ਪ੍ਰਮਾਤਮਾ ਦੀ ਇਕ ਐਸੀ ਦੇਣ ਹੈ ਜੋ ਕਿ ਭੈਣ ਵਲੋਂ ਸਿਰਫ ਭਰਾ ਲਈ ਹੀ ਬਖਸ਼ੀ ਹੋਈ ਹੈ, ਆਮ ਲਈ ਨਹੀਂ। ਜਦ ਤੋਂ ਰੱਖੜੀ ਕਿਸੇ ਦੇ ਗੁੱਟ ਤੇ ਬੰਨ੍ਹ ਦਿਤੀ ਜਾਂਦੀ ਹੈ ਉਦੋਂ ਤੋਂ ਹੀ ਰੱਖੜੀ ਬੰਨ੍ਹਣ ਵਾਲੇ ਤੇ ਬੰਨ੍ਹਵਾਉਣ ਵਾਲੇ ਦੋਹਾਂ ਨੂੰ ਹਮੇਸ਼ਾਂ ਲਈ ਭੈਣ-ਭਰਾ ਵਾਂਗ ਇਕ ਦੂਜੇ ਦੀ ਇੱਜ਼ਤ ਦੇ ਭਾਈਵਾਲ ਬਣਕੇ ਰਹਿਣ ਦੇ ਵਚਨ ਕਰਨੇ ਪੈਂਦੇ ਹਨ। ਤੂੰ ਸ਼ਾਇਦ ਆਪਣੀ ਦਸਵੀਂ ਦੀ ਹਿਸਟਰੀ ਵਿਚ ਪੜ੍ਹਿਆ ਹੋਵੇਗਾ ਕਿ ਪੋਰਸ ਦੀ ਭੈਣ ਨੇ ਬਾਦਸ਼ਾਹ ਸਿਕੰਦਰ ਦੇ ਇਕ ਰੱਖੜੀ ਬੰਨ੍ਹੀ ਸੀ ਤਾਂ ਉਨ੍ਹਾਂ ਦੋਹਾਂ ਨੇ ਭੈਣ-ਭਰਾ ਬਣਕੇ ਧਰਮ ਪੁਗਾਇਆ ਸੀ। ਤਜਿੰਦਰ ਨੇ ਚਰਨਜੀਤ ਦੀ ਗਲ ਬੜੇ ਧਿਆਨ ਨਾਲ ਸੁਣੀ ਤੇ ਬੋਲੀ,'ਭਾ ਜੀ ਮੈਂ ਵੀ ਆਪ ਨਾਲ ਵਚਨ ਕਰਦੀ ਹਾਂ ਕਿ ਮੈਂ ਵੀ ਰੱਖੜੀ ਦੀ ਲਾਜ ਰੱਖਾਂਗੀ।' ਚਰਨਜੀਤ ਨੇ ਤਜਿੰਦਰ ਦੇ ਬਾਣ ਬਾਤ ਵਿਚ ਕਰਦਿਆਂ ਫੇਰ ਕਿਹਾ,'ਤਜਿੰਦਰ ਵੇਖੀਂ ਜੇਕਰ ਰੱਖੜੀ ਬੰਨ੍ਹਣੀ ਹੈ ਤਾਂ ਰੱਖੜੀ ਦੀ ਲਾਜ ਰੱਖੀਂ।' ਉਸ ਨੇ ਹੱਥ ਅਗਾਂਹ ਵਧਾ ਕੇ ਰੱਖੜੀ ਬੰਨ੍ਹਵਾ ਲਈ।

ਤਜਿੰਦਰ ਅਜੇ ਰੱਖੜੀ ਬੰਨ੍ਹ ਕੇ ਹਟੀ ਹੀ ਸੀ ਕਿ ਚਰਨਜੀਤ ਦੀ ਛੋਟੀ ਭੈਣ ਭੋਲੀ ਦੀ ਪਾਰਸਲ ਰਾਹੀਂ ਭੇਜੀ ਹੋਈ ਰੱਖੜੀ ਵੀ ਮਿਲ ਗਈ ਜੋ ਕਿ ਉਸ ਨੇ ਆਪਣੀ ਭੈਣ ਦੀ ਤੰਦਰੁਸਤੀ ਦੀਆਂ ਸੁੱਖਾਂ ਮੰਗਦੇ ਹੋਏ ਬੜੀ ਖੁਸ਼ੀ ਖੁਸ਼ੀ ਨਾਲ ਆਪਣੇ ਦੂਜੇ ਗੁੱਟ ਤੇ ਬੰਨ੍ਹ ਲਈ। ਹੁਣ ਚਰਨਜੀਤ ਆਪਣੇ ਦੋਵਾਂ ਗੁੱਟਾਂ ਤੇ ਬੰਨ੍ਹੀਆਂ ਰੱਖੜੀਆਂ ਨੂੰ ਵੇਖ ਕੇ ਇੰਝ ਮਹਿਸੂਸ ਕਰ ਰਿਹਾ ਸੀ ਜਿਵੇਂ ਕਿ ਉਸ ਦੇ ਦੋਵੀਂ ਪਾਸੀਂ ਰੱਖੜੀਆਂ ਨਹੀਂ ਬਲਕਿ ਉਸ ਦੀਆਂ ਦੋ ਭੈਣਾਂ ਭੋਲੀ ਤੇ ਤਜਿੰਦਰ



ਤਜਿੰਦਰ ਤੇ ਚਰਨਜੀਤ ਦਾ ਇਕ ਦੂਜੇ ਦੇ ਘਰ ਆਉਣ ਜਾਣ ਤਾਂ ਪਹਿਲਾਂ ਹੀ ਲਗਭਗ ਇਕ ਸਾਲ ਤੋਂ ਸੀ ਜਦ ਤੋਂ ਕਿ ਉਹ ਕਪੂਰਥਲੇ ਤੋਂ ਲੁਧਿਆਣੇ ਆਇਆ ਸੀ ਪਰ ਹੁਣ ਰੱਖੜੀ ਵਾਲੇ ਦਿਨ ਤੋਂ ਉਨ੍ਹਾਂ ਨੂੰ ਇਧਰ ਉਧਰ ਇਕੱਠਿਆਂ ਜਾਣ ਵਿਚ ਕੋਈ ਝਿਜਕ ਨਹੀਂ ਸੀ, ਪਰ ਦੂਜੇ ਪਾਸੇ ਚੜ੍ਹਦੀ ਉਮਰ ਵਿਚ ਉਨ੍ਹਾਂ ਦੇ ਸ਼ਰੇ-ਆਮ ਇਕੱਠਿਆਂ ਫਿਰਨ-ਤੁਰਨ ਤੇ ਬਹਿਣ ਬੁਲਾਉਣ ਕਰਕੇ ਉਨ੍ਹਾਂ ਨੂੰ ਲੋਕ ਸ਼ੱਕ ਦੀਆਂ ਨਜ਼ਰਾਂ ਨਾਲ ਤੱਕਣ ਲੱਗੇ ਅਤੇ ਉਨ੍ਹਾਂ ਦੇ ਨਿੱਤ ਦੇ ਐਸੇ ਵਤੀਰੇ ਨੇ ਮੁਹੱਲੇ ਵਾਲਿਆਂ ਨੂੰ ਜਲਦੀ ਹੀ ਇਸ ਨੌਬਤ ਤੀਕ ਵਿਰੁੱਧ ਕਰ ਦਿੱਤਾ ਕਿ ਉਹ ਇਨ੍ਹਾਂ ਨੂੰ ਮਰਵਾਉਣ ਦੇ ਉਪਰਾਲੇ ਸੋਚਣ ਲੱਗੇ।

ਇਕ ਦਿਨ ਮੁਹੱਲੇ ਦੇ ਚਾਰ ਮੁੰਡੇ ਇਕੱਠੇ ਹੋ ਕੇ ਉਸ ਪਾਰਕ ਵਲ ਗਏ ਜਿੱਥੇ ਕਿ ਤਜਿੰਦਰ ਇਕੱਲੀ ਹੀ ਪੜ੍ਹ ਰਹੀ ਸੀ। ਇਕੱਲੀ ਲੜਕੀ ਵੇਖ ਉਨ੍ਹਾਂ ਨੇ ਉਸਦੀ ਬੇ-ਇੱਜ਼ਤੀ ਕਰਨ ਦੀ ਕੋਸ਼ਿਸ਼ ਕੀਤੀ। ਉਹ ਜ਼ਰੂਰ ਹੀ ਉਸਨੂੰ ਦਾਗ਼ ਲਾ ਜਾਂਦੇ ਜੇਕਰ ਉਸਦੀ ਹੋਲੀ ਸੁਣ ਕੇ ਚਰਨਜੀਤ ਮੌਕੇ ਤੇ ਨਾ ਬਹੁੜਦਾ। ਭਾਵੇਂ ਕਿ ਦੂਜੇ ਪਾਸੇ ਚਾਰ ਨੌਜਵਾਨ ਮੁੰਡੇ ਸਨ ਪਰ ਫਿਰ ਵੀ ਚਰਨਜੀਤ ਆਪਣੀ ਭੈਣ ਦੀ ਇੱਜ਼ਤ ਬਚਾਉਣ ਲਈ ਇਕੱਲਾ ਹੀ ਉਨ੍ਹਾਂ ਨਾਲ ਮੁਕਾਬਲਾ ਕਰਨ ਲਈ ਅੱਗੇ ਵਧਿਆ। ਮੁੰਡਿਆਂ ਨੇ ਤਜਿੰਦਰ ਨੂੰ ਤਾਂ ਛੱਡ ਦਿੱਤਾ ਪਰ ਚਰਨਜੀਤ ਦਾ ਅੰਗ ਅੰਗ ਲਾਠੀਆਂ ਨਾਲ ਭੰਨ ਸੁੱਟਿਆ ਤੇ ਅੱਧ-ਮੋਇਆ ਜਿਹਾ ਕਰ ਕੇ ਦੌੜ ਗਏ। ਤਜਿੰਦਰ ਨੇ ਆਪਣੇ ਵੀਰ ਨੂੰ ਰਿਕਸ਼ੇ ਵਿਚ ਬਿਠਾਇਆ ਤੇ ਘਰ ਲੈ ਆਈ।

ਹੁਣ ਮੁਹੱਲੇ ਵਿਚ ਜਿਸ ਨੂੰ ਪਹਿਲੇ ਨਹੀਂ ਵੀ ਪਤਾ ਸੀ ਉਸ ਨੂੰ ਵੀ ਪਤਾ ਲਗ ਗਿਆ ਕਿ ਤਜਿੰਦਰ ਤੇ ਚਰਨਜੀਤ ਦੋਵੇਂ ਇਕੱਠੇ ਫਿਰਦੇ ਹਨ। ਕਿਸੇ ਨੂੰ ਅਸਲੀਅਤ ਦਾ ਪਤਾ ਹੀ ਨਾ ਲਗਦਾ ਤੇ ਸਭ ਪਾਸੇ 'ਇਹੋ ਜਾ ਗੱਲਾਂ ਉਡ ਗਈਆਂ ਕਿ ਮੁਹੱਲੇ ਵਾਲਿਆਂ ਨੇ

ਹੈ। ਤਜਿੰਦਰ ਦੇ ਮਾਤਾ-ਪਿਤਾ ਨੂੰ ਜਦ ਇਹ ਖ਼ਬਰ ਮਿਲੀ ਤਾਂ ਉਨ੍ਹਾਂ ਨੇ ਮੁਹੱਲੇ ਦੇ ਇਨ੍ਹਾਂ ਚੌਹਾਂ ਮੁੰਡਿਆਂ ਦਾ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਤਜਿੰਦਰ ਅਤੇ ਉਨ੍ਹਦੇ ਮਾਂ ਪਿਉ ਦੀ ਇੱਜ਼ਤ ਨੂੰ ਦਾਗ਼ ਲਗਾਣ ਤੋਂ ਬਚਾਇਆ ਹੈ। ਜਦੋਂ ਤਜਿੰਦਰ ਘਰਦਿਆਂ ਨੂੰ ਅਸਲੀਅਤ ਦੱਸਣ ਦੀ ਕੋਸ਼ਿਸ਼ ਕਰਦੀ ਤਾਂ ਉਹ ਉਸ ਦੀ ਗਲ ਤੇ ਯਕੀਨ ਕਰਨ ਦੀ ਬਜਾਏ ਉਲਟਾ ਉਸ ਤੇ ਦੋਸ਼ ਲਾਉਂਦੇ ਕਿ ਉਸਦੀ ਚਰਨਜੀਤ ਨਾਲ ਕੋਈ ਗਲਬਾਤ ਹੈ ਜੀ। ਕਿਉਂਕਿ ਇਹ ਗਲ ਮੁਹੱਲੇ ਦੇ ਬੱਚੇ ਬੱਚੇ ਦੇ ਮੂੰਹ ਚੜ੍ਹ ਚੁੱਕੀ ਸੀ।

ਤਜਿੰਦਰ ਦੇ ਮਾਂ-ਪਿਉ ਨੇ ਤਜਿੰਦਰ ਨੂੰ ਚਰਨਜੀਤ ਦੇ ਘਰ ਜਾਣਾ ਮਨ੍ਹਾ ਤਾਂ ਕੀਤਾ ਪਰ ਫਿਰ ਵੀ ਉਹ ਉਸ ਪਾਸ ਜਾਣੋਂ ਨਾ ਹਟੀ ਤੇ ਰੋਜ਼ ਸਵੇਰੇ ਆਪਣੇ ਜ਼ਖ਼ਮੀ ਵੀਰ ਦੀ ਖ਼ਬਰ ਨੂੰ ਜ਼ਰੂਰ ਹੀ ਜਾਂਦੀ। ਮੁਹੱਲੇ ਵਾਲਿਆਂ ਇਸੇ ਬਸ ਨਾ ਕੀਤੀ। ਉਨ੍ਹਾਂ ਨੇ ਇਨ੍ਹਾਂ ਦੋਵਾਂ ਨੂੰ ਪਹਿਲਾਂ ਵਾਂਗ ਹੀ ਇਕੱਠਿਆਂ ਹੁੰਦਿਆਂ ਵੇਖ ਇਕ ਦਿਨ ਮੌਕਾ ਤਾੜ ਕੇ ਚਰਨਜੀਤ ਦੇ ਘਰ ਛਾਪਾ ਮਰਵਾ ਦਿਤਾ ਅਤੇ ਚਰਨਜੀਤ ਤੇ ਤਜਿੰਦਰ ਦੋਵਾਂ ਨੂੰ ਫੜਾ ਦਿੱਤਾ। ਪੁਲਿਸ ਨੇ ਦੋਵਾਂ ਨੂੰ ਭੈੜੇ ਕੰਮਾਂ ਦੇ ਸੰਬੰਧ ਵਿਚ ਚੌਂਕੀ ਲਿਜਾ ਕੇ ਖੂਬ ਕੁਟਾਪਾ ਕੀਤਾ। ਜਿਉਂ ਜਿਉਂ ਉਹ ਕਹਿੰਦੇ ਕਿ ਅਸੀਂ ਦੋਵੇਂ ਭੈਣ-ਭਰਾ ਹਾਂ ਤਿਉਂ ਤਿਉਂ ਪੁਲਿਸ ਉਨ੍ਹਾਂ ਦੀ ਹੋਰ ਪਰੇਡ ਕਰੀ ਜਾਂਦੀ। ਚਰਨਜੀਤ ਤਾਂ ਲੁਧਿਆਣੇ ਸਰਵਿਸ ਕਰਨ ਕਰ ਕੇ ਇਕੱਲਾ ਹੀ ਰਹਿ ਰਿਹਾ ਸੀ ਤੇ ਉਸਦੇ ਮਾਤਾ-ਪਿਤਾ ਤੇ ਬਾਕੀ ਭੈਣ ਭਰਾ ਸਭ ਹੁਸ਼ਿਆਰਪੁਰ ਦੇ ਲਾਗ ਕਿਸੇ ਪਿੰਡ ਵਿਚ ਰਹਿੰਦੇ ਸਨ, ਪਰ ਤਜਿੰਦਰ ਦੇ ਘਰ ਦੇ ਤਾਂ ਸਭ ਉਸਦੇ ਪਾਸ ਲੁਧਿਆਣੇ ਹੀ ਸਨ। ਫਿਰ ਵੀ ਉਸਦੇ ਘਰਦਿਆਂ ਵਿਚੋਂ ਜਾਂ ਮੁਹੱਲੇ ਦਾ ਹੋਰ ਕੋਈ ਮੈਂਬਰ ਉਨ੍ਹਾਂ ਨੂੰ ਛੁਡਾਣ ਨਾ ਗਿਆ। ਪੁਲਿਸ ਨੇ ਦੋਵਾਂ ਨੂੰ ਰਾਤ ਚੌਂਕੀ ਰੱਖਿਆ ਤੇ ਦੂਜੇ ਦਿਨ ਹਵਾਲਾਤ ਪਹੁੰਚਾ ਦਿਤਾ ਤੇ ਪੇਸ਼ੀ ਦੀ ਤਰੀਕ ਦੇ ਦਿੱਤੀ।

ਪਹਿਲੀ ਪੇਸ਼ੀ ਤੇ ਜੱਜ ਨੇ ਸਭ ਤੋਂ ਪਹਿਲੇ

# ਅਜ ਦੇ ਦਿਨ ਜੋ ਫਾਂਸੀ ਲਟਕੇ

ਗੁਰਦਿਆਲ ਸਿੰਘ ਰਾਹੋਂ

ਸੈਂਟਰਲ ਜੇਲ੍ਹ ਲਾਹੌਰ ਤੋਂ ਸ: ਭਗਤ ਸਿੰਘ ਨੇ ਆਪਣੇ ਛੋਟੇ ਵੀਰ ਕੁਲਤਾਰ ਸਿੰਘ ਦੇ ਨਾਮ ਜਿਹੜਾ ਖਤ ਲਿਖਿਆ, ਉਹ ਇਸ ਪ੍ਰਕਾਰ ਸੀ—

'ਪਿਆਰੇ ਕੁਲਤਾਰ ਸਿੰਘ !

ਅਜ ਤੇਰੀਆਂ ਅੱਖਾਂ ਵਿਚ ਹੰਝੂ ਵੇਖਕੇ ਬਹੁਤ ਦੁੱਖ ਹੋਇਆ। ਅਜ ਤੇਰੀਆਂ ਗਲਾਂ ਬਹੁਤ ਦਰਦ ਭਰੀਆਂ ਸਨ। ਤੇਰੇ ਹੰਝੂ ਮੈਥੋਂ ਬਰਦਾਸ਼ਤ ਨਹੀਂ ਹੋ ਰਹੇ। ਪਿਆਰੇ ਵੀਰ ਪੂਰੀ ਹਿੰਮਤ ਨਾਲ ਵਿਦਿਆ ਹਾਸਲ ਕਰੀਂ ਅਤੇ ਆਪਣੀ ਸਿਹਤ ਦਾ ਧਿਆਨ ਰਖੀਂ। ਹੋਰ ਕੀ ਲਿਖਾਂ—ਹੌਸਲਾ ਰਖੀਂ ਸੁਣ :-

ਉਸੇ ਯਹਿ ਫ਼ਿਕਰ ਹੈ ਹਰਦਮ,
ਨਈ ਤਰਜ਼ੇ ਜਫ਼ਾ ਕਿਆ ਹੈ।
ਹਮੇਂ ਯਹਿ ਸ਼ੌਕ ਹੈ ਦੇਖੇਂ,
ਸਿਤਮ ਕੀ ਇੰਤਹਾ ਕਿਆ ਹੈ।
ਦਹਰ ਸੇ ਕਿਉਂ ਖ਼ਫ਼ਾ ਰਹੇਂ,
ਚਰਖ ਕਾ ਕਿਉਂ ਗਿਲਾ ਕਰੇਂ।
ਸਾਰਾ ਜਹਾਂ ਅਦੂ ਸਹੀ,
ਆਉ ! ਮੁਕਾਬਲਾ ਕਰੇਂ।
ਕੋਈ ਦਮ ਕਾ ਮਹਿਮਾਂ ਹੂੰ,
ਅਹਿਲੇ ਮਹਿਫ਼ਲ—
ਚਰਾਗ਼ੇ ਸਿਹਰ ਹੂੰ,
ਬੁਝਾ ਚਾਹਤਾ ਹੂੰ।
ਆਬੋਹਵਾ ਮੇਂ ਰਹੇਗੀ,
ਖ਼ਿਆਲ ਕੀ ਬਿਜਲੀ—
ਯੇ ਮੁਸ਼ਤੇ ਖ਼ਾਕ ਹੈ ਫ਼ਾਨੀ,
ਰਹੇ ਰਹੇ, ਨਾ ਰਹੇ।

ਅੱਛਾ—

ਖ਼ੁਸ਼ ਰਹੋ ਅਹਿਲੇ ਵਤਨ,
ਹਮ ਤੋ ਸਫ਼ਰ ਕਰਤੇ ਹੈਂ।

ਤੇਰਾ ਵੀਰ
(ਦਸਖ਼ਤ) ਭਗਤ ਸਿੰਘ

ਸ: ਭਗਤ ਸਿੰਘ ਉਤੇ ਅਸਲੀ ਦੋਸ਼ ਸਾਂਡਰਸ ਨੂੰ ਕਤਲ ਕਰਨ ਦਾ ਸੀ। ਸਾਂਡਰਸ ਲਾਹੌਰ ਦਾ ਪੁਲਸ ਅਫ਼ਸਰ ਸੀ। ਮੁਖ਼ਬਰ ਜੈ ਗੁਪਾਲ ਦੇ ਬਿਆਨ ਨਾਲ ਇਹ ਭਰਮ ਪਿਆ ਹੋਇਆ ਹੈ ਕਿ 'ਹਿੰਸ-ਪ੍ਰੰਸ' ਨੇ ਸਕਾਟ ਨੂੰ ਗੋਲੀ ਮਾਰਨ ਦਾ ਫ਼ੈਸਲਾ ਕੀਤਾ ਸੀ ਤੇ ਕਿਸੇ ਗਲਤੀ ਕਾਰਨ ਹੀ ਸਾਂਡਰਸ ਨੂੰ, ਸਕਾਟ ਦੀ ਥਾਂ ਗੋਲੀ ਮਾਰ ਦਿਤੀ ਗਈ। ਦਰਅਸਲ ਗਲ ਇਹ ਨਹੀਂ ਸੀ।

ਜਦ ਸਾਈਮਨ ਕਮਿਸ਼ਨ ਲਾਹੌਰ ਆਇਆ ਤਾਂ ਉਸ ਵਿਰੁਧ ਮੁਜ਼ਾਹਰਾ ਕਰਨ ਲਈ ਇਕ ਲੰਬੇ ਜਲੂਸ ਦਾ ਪਰਬੰਧ ਕੀਤਾ ਗਿਆ। ਇਸ ਜਲੂਸ ਦੀ ਰਹਿਨੁਮਾਈ ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਜੀ ਕਰ ਰਹੇ ਸਨ। ਉਹਨਾਂ ਦੇ ਨਾਲ ਹੀ ਮੌਲਾਨਾ ਜ਼ਫ਼ਰ ਅਲੀ ਖਾਂ ਐਡੀਟਰ 'ਜ਼ਿਮੀਂਦਾਰ' ਅਤੇ ਸੰਤ ਰਾਮ ਜੀ ਬੀ. ਏ. ਵੀ ਸਨ। ਜਦ ਰੇਲਵੇ ਸਟੇਸ਼ਨ ਦੇ ਨੇੜੇ ਜਲੂਸ ਪੁਜਿਆ ਤਾਂ ਪੁਲਸ ਦੇ ਕੁਝ ਅਫ਼ਸਰਾਂ ਨੇ ਜਲੂਸ ਵਿਚ ਹਿੱਸਾ ਲੈ ਰਹੇ ਕੁਝ ਮੋਢੀਆਂ ਉਤੇ ਲਾਠੀਆਂ ਚਲਾਈਆਂ। ਇਸ ਮੌਕੇ ਉਤੇ ਸਾਂਡਰਸ ਨੇ ਖ਼ੁਦ ਲਾਲਾ ਲਾਜਪਤ ਰਾਏ ਜੀ ਉਤੇ ਲਾਠੀ ਵਰ੍ਹਾਈ। ਲਾਲਾ ਜੀ ਸਖ਼ਤ ਫੱਟੜ ਹੋ ਗਏ।

'ਹਿੰਸ ਪ੍ਰੰਸ' ਨੂੰ ਵਿਅਕਤੀਗਤ ਕਿਸੇ ਨਾਲ ਵੀ ਦੁਸ਼ਮਣੀ ਨਹੀਂ ਸੀ, ਸਕਾਟ ਤੇ ਸਾਂਡਰਸ ਦੋਵੇਂ ਹੀ ਗੋਲੀ ਖਾਣ ਦੇ ਅਧਿਕਾਰੀ ਸਨ। ਭੁਲੇਖੇ ਜਾਂ ਗਲਤੀ ਦਾ ਤਾਂ ਕੋਈ ਅਰਥ ਹੀ ਨਹੀਂ ਸੀ। ਸਕਾਟ ਆਪਣੀ ਨੀਲੀ ਮੋਟਰ ਵਿਚ ਆਉਂਦਾ ਸੀ ਅਤੇ ਸਾਂਡਰਸ ਆਪਣੀ ਲਾਲ ਮੋਟਰਸਾਈਕਲ ਉਤੇ ਆਉਂਦਾ ਸੀ। ਸਕਾਟ ਰੋਜ਼ਾਨਾ ਨਿਯਮ ਬੱ... ਨਹੀਂ ਸੀ ਆਉਂਦਾ ... ਬੰਗਲੇ ਉਤੇ ਹੀ ਸੀ। ਸਾਂਡਰਸ ਨੂੰ ਡੀ. ਏ. ਵੀ. ਕਾਲਜ ਦੇ ਸਾਹਮਣੇ ਪੁਲਸ ਦਫ਼ਤਰ ਵਿਚ ਗੋਲੀ ਮਾਰਨ ਦਾ ਫ਼ੈਸਲਾ ਕੀਤਾ ਗਿਆ ਸੀ। ਬਾਕੀ ਇਕ ਹੋਰ ਗਲ ਉਹਨਾਂ ਦੇ ਤਿੰਨਾਂ ਦਿਨਾਂ ਵਿਚ ਸਕਾਟ ਲਾਹੌਰ ਹੀ ਨਹੀਂ ਸੀ। ਇਸ ਤਰ੍ਹਾਂ ਭੁੱਲ ਨਾਲ ਸਾਂਡਰਸ ਨੂੰ ਗੋਲੀ ਲਗਣ ਦੀ ਗੁੰਜਾਇਸ਼ ਹੀ ਨਹੀਂ ਸੀ ਸਗੋਂ ਇਹ ਸਭ ਇਕ ਵਿਉਂਤ ਅਨੁਸਾਰ ਹੀ ਹੋਇਆ ਸੀ।



ਵਿਉਂਤ ਇਹ ਬਣਾਈ ਗਈ ਸੀ ਕਿ ਭਗਤ ਸਿੰਘ ਅਤੇ ਰਾਜਗੁਰੂ ਸਾਂਡਰਸ ਉਤੇ ਉਸ ਸਮੇਂ ਗੋਲੀ ਚਲਾਉਣਗੇ ਜਦ ਜੈ ਗੁਪਾਲ ਇਸ਼ਾਰਾ ਕਰੇਗਾ। ਜੈਗੁਪਾਲ ਸਾਈਕਲ ਠੀਕ ਕਰਨ ਦੇ ਬਹਾਨੇ ਗੇਟ ਦੇ ਲਾਗੇ ਖੜਾ ਸੀ। ਸਾਈਕਲ ਇਸ ਲਈ ਸੀ ਕਿ ਜੇਕਰ ਸਾਂਡਰਸ ਕਿਸੇ ਤਰ੍ਹਾਂ ਪਹਿਲੀ ਗੋਲੀ ਦੇ ਨਿਸ਼ਾਨੇ ਤੋਂ ਬੱਚ ਜਾਵੇ ਤਾਂ ਭਗਤ ਸਿੰਘ ਸਾਈਕਲ ਉਤੇ ਸਾਂਡਰਸ ਦਾ ਪਿੱਛਾ ਕਰੇਗਾ।

'ਆਜ਼ਾਦ' ਪਸਤੌਲ ਲੈਕੇ ਖੜੇ ਸਨ ਕਿ ਜੇਕਰ ਭਗਤ ਸਿੰਘ ਤੇ ਰਾਜਗੁਰੂ ਦਾ ਪਿੱਛਾ ਕੀਤਾ ਗਿਆ ਤਾਂ ਉਹ ਪੁਲਸ ਨਾਲ ਮੁਕਾਬਲਾ ਕਰਨਗੇ।

ਸੋ ਇਕ ਸੋਚੀ ਸਮਝੀ ਵਿਉਂਤ ਅਨੁਸਾਰ ਜੈ ਗੁਪਾਲ ਨੇ ਇਸ਼ਾਰਾ ਕੀਤਾ। ਰਾਜਗੁਰੂ ਤੇ ਭਗਤ ਸਿੰਘ ਨੇ ਗੋਲੀਆਂ ਚਲਾਈਆਂ। ਉਹ ਗੋਲੀਆਂ ਚਲਾਕੇ ਕਾਲਜ ਦੇ ਰਾਹ ਵਲ ਵੱਧ ਤੁਰੇ। ਸਾਂਡਰਸ ਦੇ ਡਿਗਦਿਆਂ ਹੀ ਬਰਾਂਡੇ ਵਿਚ ਖੜਾ ਇਕ ਸਿਪਾਹੀ ਚੀਖ ਪਿਆ। ਟਰੈਫਿਕ ਇਨਸਪੈਕਟਰ ਫਰੇਨ ਅਤੇ ਦੋ ਹੋਰ ਸਿਪਾਹੀਆਂ ਨੇ ਗੋਲੀ ਚਲਾਈ। ਭਗਤ ਸਿੰਘ ਅਤੇ ਰਾਜਗੁਰੂ ਅਗੇ ਨਿਕਲ ਤੁਰੇ। ਆਜ਼ਾਦ ਉਹਨਾਂ ਦਾ ਬਚਾ ਕਰਦੇ ਹੋਏ ਰਾਹ ਰੋਕਕੇ ਖੜੇ ਹੋ ਗਏ। ਕਾਨਸਟੇਬਲ ਚੰਨਣ ਸਿੰਘ ਅਗਾਂਹ ਵਧਿਆ ਅਤੇ ਉਹ ਆਜ਼ਾਦ ਦੇ ਲਲਕਾਰਨ ਉਤੇ ਵੀ ਨਾ ਰੁਕਿਆ। ਜਿਸ ਕਾਰਨ ਆਜ਼ਾਦ ਨੇ ਇਕ ਗੋਲੀ ਨਾਲ ਚੰਨਣ ਸਿੰਘ ਨੂੰ ਸਦਾ ਦੀ ਨੀਂਦ ਸੁਲਾ ਦਿਤਾ। ਆਜ਼ਾਦ ਵੀ ਭਗਤ ਸਿੰਘ ਅਤੇ ਰਾਜਗੁਰੂ ਦੇ ਨਾਲ ਹੀ ਰਲਕੇ, ਬੋਰਡਿੰਗ ਵਿਚ ਆ ਗਏ।

ਹੁਣ 'ਹਿੰਸ ਪ੍ਰੰਸ' ਦਾ ਕੇਂਦਰ ਵੀ ਦਿੱਲੀ ਬਣ ਗਿਆ। ਇਸ ਮਗਰੋਂ ਪਬਲਿਕ ਸੇਫ਼ਟੀ ਬਿੱਲ ਅਤੇ ਟਰੇਡਜ਼ ਡਿਸਪਿਊਟ ਬਿੱਲ ਪ੍ਰਤੀ ਵਿਰੋਧ ਪ੍ਰਗਟ ਕਰਨ ਲਈ ਭਗਤ ਸਿੰਘ ਤੇ ਬੀ. ਕੇ. ਦੱਤ ਨੇ ਅਸੈਂਬਲੀ ਵਿਚ ਬੰਬ ਸੁਟਿਆ। ਇਸ ਬੰਬ ਸੁਟਣ ਦਾ ਅਰਥ ਕਿਸੇ ਦੀ ਹਤਿਆ ਕਰਨਾ ਨਹੀਂ ਸੀ ਸਗੋਂ ਸਰਕਾਰ ਨੂੰ ਕੇਵਲ ਚਿਤਾਵਨੀ ਦੇਣਾ ਹੀ ਸੀ। ਭਗਤ ਸਿੰਘ ... ਦੇਣਾ ਹੀ ਕਾਫ਼ੀ ਨਹੀਂ ਸਗੋਂ ਗ੍ਰਿਫ਼ਤਾਰੀਆਂ ਵੀ ਦੇਣੀਆਂ ਚਾਹੀਦੀਆਂ ਹਨ ਤਾਂ ਜੋ ਸਾਰੇ ਮੰਤਵ ਬਿਆਨਾਂ ਦੇ ਰੂਪ ਵਿਚ ਅਖ਼ਬਾਰਾਂ ਵਿਚ ਪ੍ਰਕਾਸ਼ਤ ਹੋ ਸਕਣ। ਇਸ ਲਈ ਬੰਬ ਸੁੱਟਣ ਮਗਰੋਂ ਇਹਨਾਂ ਸੂਰਬੀਰਾਂ ਪਾਸ ਨੱਸ ਜਾਣ ਲਈ ਸਮਾਂ ਹੁੰਦਿਆਂ ਵੀ ਇਹਨਾਂ ਗ੍ਰਿਫ਼ਤਾਰੀਆਂ ਦਿਤੀਆਂ ਅਤੇ ਅੰਤ ਵਿਚ ਸੂਰਮੇ ਫਾਂਸੀ ਚੜ੍ਹ ਗਏ।

ਭਗਤ ਸਿੰਘ, ਰਾਜਗੁਰੂ ਤੇ ਸੁਖਦੇਵ ਉਤੇ ਲਾਹੌਰ ਸਾਜ਼ਸ਼ ਕੇਸ ਚਲਿਆ। ਯਸ਼ਪਾਲ ਪੁਲਸ ਦਾ ਗਵਾਹ ਬਣ ਗਿਆ ਅਤੇ ਫਿਰ ਪੰਜਾਬ ਦੇ ਇਹਨਾਂ ਤਿੰਨਾਂ ਇਨਕਲਾਬੀਆਂ ਨੂੰ 23 ਮਾਰਚ 1931 ਨੂੰ ਫਾਂਸੀ ਉਤੇ ਲਟਕਾ ਦਿਤਾ ਗਿਆ। ਸੈਂਟਰਲ ਜੇਲ੍ਹ ਅੰਦਰ 'ਇਨਕਲਾਬ ਜ਼ਿੰਦਾਬਾਦ' ਦੇ ਨਾਅਰੇ ਲਗਣੇ ਆਰੰਭ ਹੋ ਗਏ। ਉਸ ਦਿਨ ਸ਼ਹਿਰ ਭਰ ਵਿਚ ਪੁਲਸ, ਫੌਜ ਤੇ ਹਵਾਈ ਜਹਾਜ਼ਾਂ ਦਾ ਪਹਿਰਾ ਲਗਿਆ ਰਿਹਾ। ਉਸ ਦਿਨ ਹਜ਼ਾਰਾਂ ਇਸਤਰੀ ਪੁਰਖ ਤੇ ਬਚੇ ਸਿਸਕ ਸਿਸਕ ਕੇ ਰੋ ਰਹੇ ਸਨ।

ਸਰਦਾਰਵਾਦਾਸੀ ਭਗਤ ਸਿੰਘ ਦੇ ਪਿਤਾ ਸ: ਕਿਸ਼ਨ ਸਿੰਘ ਨੇ ਤਾਰ ਰਾਹੀਂ ਅਧਿਕਾਰੀਆਂ ਪਾਸ ਬੇਨਤੀ ਕੀਤੀ ਸੀ ਕਿ ਭਗਤ ਸਿੰਘ ਤੇ ਉਹਨਾਂ ਦੇ ਸਾਥੀਆਂ ਦੀਆਂ ਲਾਸ਼ਾਂ ਉਹਨਾਂ ਨੂੰ ਅੰਤਮ ਕਿਰਿਆ ਲਈ ਦੇ ਦਿੱਤੀ ਜਾਣ ਪਰ ਮਿਰਤਕ ਸਰੀਰ ਉਹਨਾਂ ਨੂੰ ਨਾ ਦਿਤੇ ਗਏ। ਅਧੀ ਰਾਤੀਂ ਹੀ ਫਾਂਸੀ ਲਟਕਾਉਣ ਮਗਰੋਂ ਸ਼ਹੀਦਾਂ ਦੇ ਸਰੀਰਾਂ ਨੂੰ ਮਿੱਟੀ ਦਾ ਤੇਲ ਪਾਕੇ ਜਲਾ ਦਿਤਾ ਗਿਆ ਅਤੇ ਅੱਧ ਜਲੇ ਸਰੀਰਾਂ ਦੇ ਟੁਕੜੇ ਬੋਰੀਆਂ ਵਿਚ ਭਰਕੇ ਦਰਿਆ ਬੰਨ੍ਹੇ ਲਿਆਂਦਾ ਗਿਆ ਅਤੇ ਦਾਹ ਕਰਮ ਕੀਤਾ ਗਿਆ .....

ਅਜ ਅਸੀਂ ਭਗਤ ਸਿੰਘ ਅਤੇ ਕਰਤਾਰ ਸਿੰਘ ਵਰਗੇ ਹੀ ਹਜ਼ਾਰਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਸਦਕਾ ਹੀ ਆਜ਼ਾਦ ਭਾਰਤ ਦੀ ਆਜ਼ਾਦ ਹਵਾ ਵਿਚ ਸਾਹ ਲੈ ਰਹੇ ਹਾਂ। ਇਹਨਾਂ ਸ਼ਹੀਦਾਂ ਦੀ ਕਾਰਗੁਜ਼ਾਰੀ ਤੋਂ ਕੀ ਦੇਸ਼ ਤੇ ਕੀ ਪਰਦੇਸ ਕੋਨੇ ਕੋਨੇ ਵਾਕਫ਼ ਚੰਗੀ ਤਰ੍ਹਾਂ ਜਾਣੂ ਹੈ। ਭਾਰਤ ਦੀ ਆਜ਼ਾਦੀ ਦੀ ਪ੍ਰਾਪਤੀ ਕਿਸੇ ਇਕ ਇਕਲੇ ਵਿਅਕਤੀ, ਜਮਾਤ ਜਾਂ ਸੰਸਥਾ ਦੀ ਪ੍ਰਾਪਤੀ ਨਹੀਂ ਸਗੋਂ ਸਮੁੱਚੇ ਤੌਰ ਉਤੇ ਕੀ ਗਰਮ ਦੱਲ, ਕੀ ਨਰਮ ਦੱਲ ਸਾਰਿਆਂ ਦੀ ਸਮੂਹਿਕ ਕੁਰਬਾਨੀ ਤੇ ਦਲੇਰੀ ਕਾਰਨ ਹੀ ਇਸ ਆਜ਼ਾਦੀ ਦੀ ਪ੍ਰਾਪਤੀ ਹੋ ਸਕੀ ਹੈ। ਇਸ ਤੱਥ ਦੀ ਰੌਸ਼ਨੀ ਵਿਚ ਸਾਡਾ ਸਿਰ ਸੱਦਾ ਹੀ ਦੇਸ਼ ਦੇ ਇਹਨਾਂ ਆਸ਼ਕ ਹੀਰਿਆਂ ਪ੍ਰਤੀ ਸਤਿਕਾਰ ਵਿਚ ਝੁਕਿਆ ਰਹੇਗਾ।

ਦੇਸ਼ ਦੇ ਸ਼ਹੀਦ ਜ਼ਿੰਦਾਬਾਦ !

# ਕਾਮਰੇਡ ਸ਼ੇਖ ਚਿੱਲੀ

ਇਕ ਦਿਨ ਕਬਰਿਸਤਾਨ ਪਾਸੋਂ ਮੈਂ ਲੰਘ ਰਿਹਾ ਸਾਂ, ਇਕ ਕਬਰ ਬਹੁਤ ਪਸੰਦ ਆਈ। ਜਿਸ ਦੇ ਨੇੜੇ ਗਿਆ, ਮਜ਼ਾਰ ਦੇ ਨੇੜੇ ਖੜੋ ਕੇ, ਕਬਰ ਦੀ ਖਸਤਾ ਹਾਲਤ ਤੇ ਲੋਕਾਂ ਦੀ ਬੇਕਦਰੀ ਤੇ ਗੌਰ ਕਰ ਰਿਹਾ ਸਾਂ ਕਿ ਅਚਾਨਕ ਇਕ ਪੱਥਰ ਤੇ ਨਜ਼ਰ ਪਈ, ਜਿਸ ਤੇ ਲਿਖਿਆ ਸੀ, "ਸ੍ਰੀਮਾਨ ਸ਼ਹਿਨਸ਼ਾਹ ਖ਼ਿਆਲ, ਸ਼ੇਖ ਚਿੱਲੀ ਜੀ ਦਾ ਮਜ਼ਾਰ"। ਅੱਖਾਂ ਵਿਚ ਅਥਰੂ ਆ ਗਏ, ਤੇ ਮੇਰੇ ਹੋਂਠ ਸ਼ਰਧਾ ਸਹਿਤ ਹੀ ਅਰਦਾਸ ਕਰਨੀ ਸ਼ੁਰੂ ਕਰਦੇ, "ਸ਼ੇਖ ਚਿੱਲੀ, ਦੇਸ਼ ਦੇ ਸੱਚੇ ਸੰਤ ਤੇ ਰਹਿਬਰ। ਤੂੰ ਸਾਥਾਂ ਨੂੰ ਵਿਛੜਿਆ, ਖਿਆਲੀ ਪੁਲਾਓ ਪਕਾਉਣ ਦਾ ਸਿਲਸਿਲਾ ਹੀ ਸਦਾ ਲਈ ਖਤਮ ਹੋ ਗਿਆ। ਪੁਲਾਉ ਤਾਂ ਪਹਿਲਾਂ ਹੀ ਔਖੇ ਘਰ ਮਿਲਦਾ ਸੀ, ਹੁਣ ਖਿਆਲੀ ਪੁਲਾਓ ਤੋਂ ਭੀ ਕੋਰੇ ਰਹਿ ਗਏ।"

ਚਾਣਚਕ ਮਜ਼ਾਰ ਤੋਂ ਆਵਾਜ਼ ਆਈ 'ਹਾਥੀ! ਤੂੰ ਗ਼ਲਤੀ ਕਰ ਰਿਹਾ ਏਂ। ਸ਼ੇਖ ਚਿੱਲੀ ਹਾਲੇ ਵੀ ਜ਼ਿੰਦਾ ਹੈ, ਤੇ ਹਰ ਥਾਂ ਮੌਜੂਦ ਹੈ।' ਮੈਂ ਹੈਰਾਨ ਹੋ ਕੇ ਪੁਛਿਆ "ਸ਼ੇਖ ਚਿੱਲੀ, ਇਹ ਤੂੰ ਕੀ ਕਹਿ ਰਿਹਾ ਏਂ? ਜ਼ਾਲਮ, ਕਬਰ ਵਿਚ ਲੇਟ ਕੇ ਵੀ ਖਿਆਲੀ ਪੁਲਾਓ ਪਕਾਉਣ ਤੋਂ ਬਾਜ਼ ਨਹੀਂ ਔਂਦਾ?"

ਸ਼ੇਖ ਚਿੱਲੀ ਨੇ ਜਵਾਬ ਦਿੱਤਾ, "ਸ਼ੇਖ ਚਿੱਲੀ ਹਰ ਬੰਦੇ ਦੇ ਦਿਮਾਗ਼ ਵਿਚ ਰਹਿੰਦਾ ਹੈ, ਜੇ ਤੂੰ ਆਪਣੇ ਦਿਲ ਤੇ ਦਿਮਾਗ਼ ਦੀ ਛਾਣਬੀਨ ਕਰੇਂ ਤਾਂ ਮੈਨੂੰ ਆਪਣੇ ਦਿਲ ਦੇ ਕਿਸੇ ਕੋਨੇ ਵਿਚ ਜ਼ਰੂਰ ਪਾਵੇਂਗਾ।"

ਮੈਂ ਹਸ ਕੇ ਕਿਹਾ, "ਸ਼ੇਖ ਸਾਹਿਬ, ਮੈਂ ਤੁਹਾਨੂੰ ਆਪਣੇ ਦਿਲ ਦੇ ਕੋਨੇ ਵਿਚ ਨਹੀਂ ਸਗੋਂ ਸਾਖਸ਼ੀ ਪੁਤਲੇ ਦੀ ਸ਼ਕਲ ਵਿਚ ਵੇਖਣ ਦਾ ਚਾਹਵਾਨ ਹਾਂ।"

ਸ਼ੇਖ ਚਿੱਲੀ ਨੇ ਖੁਸ਼ ਹੋ ਕੇ ਕਿਹਾ "ਇਹ ਕੋਈ ਮੁਸ਼ਕਿਲ ਗੱਲ ਨਹੀਂ। ਕੀ ਤੂੰ ਮੈਨੂੰ ਅੱਜ ਸ਼ਾਮ ਮਾਡਲਟੌਨ ਕਾਹਵੇ ਖਾਨੇ ਦੇ ਬਾਹਰ ਮਿਲ ਸਕਦਾ ਏਂ?"

ਮੈਂ ਜਵਾਬ ਦਿੱਤਾ, "ਮੈਨੂੰ ਤੁਹਾਡੇ ਨਾਲ ਮਿਲਕੇ ਬੜੀ ਖੁਸ਼ੀ ਹੋਵੇਗੀ।"

ਸ਼ੇਖ ਚਿੱਲੀ ਤੋਂ ਛੁੱਟੀ ਲੈ ਕੇ ਮੈਂ ਘਰ ਵਲ ਤੁਰ ਪਿਆ। ਰਾਹ ਵਿਚ ਸ਼ੇਖ ਚਿੱਲੀ ਦੇ ਇਹਨਾਂ ਸ਼ਬਦਾਂ ਤੇ ਗੌਰ ਕਰਦਾ ਰਿਹਾ, ਕਿ ਸ਼ੇਖ ਚਿੱਲੀ ਹਰ ਬੰਦੇ ਦੇ ਦਿਮਾਗ਼ ਵਿਚ ਰਹਿੰਦਾ ਹੈ। ਚਾਣਚਕ ਮੈਨੂੰ ਅਪਣਾ ਇਕ ਕਵੀ ਦੋਸਤ ਯਾਦ ਆਇਆ, ਜਿਹੜਾ ਆਮ ਕਰਕੇ ਆਪਣੀ ਕਵਿਤਾ ਬਾਰੇ ਇਸ ਤਰ੍ਹਾਂ ਦੇ ਕਿੱਸੇ ਸੁਣਾਇਆ ਕਰਦਾ ਹੈ, ਕਿ ਮੇਰੀ ਕਵਿਤਾ ਅੱਜ ਤੋਂ ਇਕ ਹਜ਼ਾਰ ਸਾਲ ਪਿਛੋਂ ਦੀ ਕਵਿਤਾ ਹੈ, ਇਸ ਲਈ ਇਸ ਨੂੰ ਦੇਸ਼ ਭਰ ਵਿਚ ਸਿਰਫ਼ ਦੋ ਤਿੰਨ ਆਦਮੀ ਹੀ ਸਮਝ ਸਕਦੇ ਹਨ। ਜਦ ਮੇਰਾ ਕਵਿਤਾ ਦੀਵਾਨ ਆਰਟ ਪੇਪਰ ਤੇ ਛਪੇਗਾ ਤਾਂ ਲੋਕੀ—"ਬਾਲੇ ਜਬਰੀਲ" ਤੇ "ਮਜ਼ੱਬਾ ਚੁਗ਼ਤਾਈ" ਨੂੰ ਭੁਲ ਜਾਣਗੇ। ਤੇ ਫਿਰ ਇਕਦਮ ਮੈਨੂੰ ਉਸ ਫਲਸਫ਼ੀ ਦਾ ਖਿਆਲ ਆਇਆ, ਜਿਹੜਾ ਮੈਨੂੰ ਚਿੱਠੀ ਵਿਚ ਲਿਖਿਆ ਸੀ, ਜਿਸਨੇ ਕਿਹਾ ਸੀ ਕਿ ਮੈਂ ਆਪਣੀ ਕਿਤਾਬ ਵਿਚ ਆਈਨ ਸਟਾਈਨ ਦੇ ਵਿਚਾਰਾਂ ਦਾ ਇਸ ਖੂਬੀ ਨਾਲ ਖੰਡਨ ਕੀਤਾ ਹੈ ਕਿ ਨੋਬਲ ਪਰਾਈਜ਼ ਕਮੇਟੀ ਦੇ ਮੈਂਬਰ ਹੈਰਾਨ ਰਹਿ ਜਾਣਗੇ।

ਇਸੇ ਲੜੀ ਵਿਚ ਮੇਰਾ ਇਕ ਹੋਰ ਮਿੱਤਰ ਸੀ, ਪੰਡਤ ਸ਼ਰਮਾ। ਜਿਸ ਦਾ ਦਾਅਵਾ ਸੀ ਕਿ ਸਰਮਾਂ-ਜਲੀ ਦੇ ਮੁਕਾਬਲੇ ਵਿਚ ਟੈਗੋਰ ਦੀ ਗੀਤਾਂਜਲੀ ਦਾ ਰੰਗ ਫਿੱਕਾ ਪੈ ਜਾਵੇਗਾ। ਤੇ ਮੈਂ ਆਪ ਕਿੰਨੀ ਵਾਰ ਕਈ ਅਜੀਬ ਖਿਆਲੀ ਪੁਲਾ ਪਕਾਏ ਹਨ, ਕਦੀ ਕੁਰਸੀ ਤੇ ਬੈਠੇ ਬੈਠੇ ਸਾਰੇ ਯੂਰਪ ਦੀ ਸੈਰ ਕਰ ਲਈ, ਘਾਹ ਤੇ ਲੇਟਿਆਂ ਲੇਟਿਆਂ ਅਸਮਾਨ ਦੇ ਤਾਰੇ ਤੋੜ ਲਿਆਂਦਿਆ। ਸ਼ੇਖ ਚਿੱਲੀ ਸੱਚ ਕਹਿੰਦਾ ਸੀ, ਅਸੀਂ ਸਭ ਸ਼ੇਖ ਚਿੱਲੀ ਹਾਂ।

ਚਾਣਚਕ ਮੈਂ ਅਪਣੇ ਆਪ ਨੂੰ ਮਾਡਲਟੌਨ ਦੇ ਕਾਹਵੇ- [illegible] ਕੀ ਵੇਖਦਾ ਹਾਂ ਦਰਵਾਜ਼ੇ ਪਾਸ ਖਲੋਤਾ ਹੋਇਆ ਹੈ। ਇਹਦਾ ਖੁਸ਼ ਨਾਲ ਖੁਲਾਸਿਆ, ਲੰਮੇ ਵਾਲ ਮੱਥੇ ਤੇ ਬਿਖਰੇ ਹੋਏ, ਅੱਖਾਂ ਲਾਲ ਤੇ ਮਤਾੜੀਆਂ, ਗੱਲ੍ਹਾਂ ਪਿਚਕੀਆਂ ਹੋਈਆਂ, ਮੈਨੂੰ ਵੇਖਦਿਆਂ ਹੀ ਮੁਸਕਰਾਇਆ। ਜਿਸ ਤਰ੍ਹਾਂ ਮੇਰੇ ਨਾਲ ਪਹਿਲਾਂ ਤੋਂ ਹੀ ਜਾਣ ਪਛਾਣ ਹੋਵੇ। ਮੈਂ ਜਿਉਂ ਹੀ ਹੈਰਾਨ ਹੋ ਕੇ ਉਸਦੇ ਮੂੰਹ ਵਲ ਵੇਖਿਆ, ਉਸ ਨੇ ਉਂਗਲੀ ਨਾਲ ਆਪਣੀ ਕਿਰਮਚੀ ਰੰਗ ਟੋਪੀ ਵੱਲ ਇਸ਼ਾਰਾ ਕੀਤਾ ਜਿਸ ਤੇ ਲਾਲ ਅੱਖਰਾਂ ਨਾਲ ਲਿਖਿਆ ਹੋਇਆ ਸੀ "ਕਾਮਰੇਡ-ਸ਼ੇਖ ਚਿੱਲੀ"। ਉਸ ਪਲ ਉਹ ਮੈਨੂੰ ਜੱਫੀ ਪਾ ਰਿਹਾ ਸੀ। "ਆਓ ਚਾਹ ਪੀਵੀਏ" ਉਸ ਨੇ ਮੈਨੂੰ ਸੱਦਾ ਦੇਂਦਿਆਂ ਹੋਇਆਂ ਕਿਹਾ। ਅਸੀਂ ਦੋਵੇਂ ਕਾਹਵੇਖਾਨੇ ਵਿਚ ਦਾਖਲ ਹੋਏ।

"ਤਾਂ ਤੁਹਾਡੀ ਇੱਛਾ ਪੂਰੀ ਹੋ ਗਈ," ਸ਼ੇਖ ਨੇ ਬੈਠ ਜਾਂਦਿਆਂ ਹੀ ਕਿਹਾ।

'ਇਹ ਕੀ ਮਖੌਲ ਹੈ?' ਮੈਂ ਖੁਸ਼ਕ ਲਹਿਜੇ ਵਿਚ ਕਿਹਾ "ਇਹ ਕੀ ਸਾਂਗ ਧਾਰ ਰਖਿਆ ਈ?"

"ਖ਼ਬਰਦਾਰ ਨਹੀਂ," ਉਸ ਨੇ ਕਹਿਕਹਾ ਲਾਂਦਿਆਂ ਕਿਹਾ "ਸ਼ੇਖ ਚਿੱਲੀ ਨੂੰ ਕਾਮਰੇਡੀ ਰੂਪ ਵਿਚ ਵੇਖੋ।"

"ਹਜ਼ੂਰ, ਤਾਂ ਤੁਸੀਂ ਇਹ ਪਾਗਲ ਪਨ ਸਵਾਰ ਹੋਇਆ ਹੈ, ਕੀ ਇਰਾਦੇ ਹਨ? ਕਿਸੇ ਕਹਾਣੀਆਂ ਵਿਚ ਤਾਂ ਇਹ ਪ੍ਰਸਿੱਧ ਹੈ, ਕਿ ਤੁਹਾਡੀ ਸਭ ਤੋਂ ਵਡੀ ਇੱਛਾ ਵਜ਼ੀਰ ਦੀ ਲੜਕੀ ਨਾਲ ਸ਼ਾਦੀ ਕਰਨਾ ਸੀ, ਹੁਣ ਕੀ ਖਿਆਲ ਹੈ?"

"ਵਜ਼ੀਰ ਦੀ ਲੜਕੀ ਨਾਲ ਸ਼ਾਦੀ ਕਰਨ ਦਾ ਖਿਆਲ ਬੁਰਜੂਆ ਖਿਆਲ ਹੈ। ਹੁਣ ਮੈਂ ਇਸ ਤਰ੍ਹਾਂ ਦੇ ਗਲਤ ਵਿਚਾਰਾਂ ਤੋਂ ਸਖਤ ਨਫ਼ਰਤ ਕਰਦਾ ਹਾਂ।"

"ਬੁਰਜੂਆ, ਸ਼ੇਖ ਸਾਹਿਬ ਇਹ ਬੁਰਜੂਆ ਕੀ ਬਲਾ ਹੈ?"

"ਬੜਾ ਮੂਰਖ ਏਂ ਤੂੰ" ਸ਼ੇਖ ਚਿੱਲੀ ਨੇ ਚਿੜ ਕੇ ਕਿਹਾ "ਇਹਨਾ ਵੀ ਪਤਾ ਨਹੀਂ? ਹੁਣੇ ਤੂੰ ਪੁਛੇਂਗਾ ਕਿ ਪ੍ਰੋਲਤਾਰੀ ਆ ਕੀ ਸ਼ੈ ਹੈ?"

"ਸੱਚ ਤਾਂ ਇਹ ਹੈ ਕਿ ਮੈਨੂੰ ਪ੍ਰੋਲਤਾਰੀ ਦੇ ਅਰਥ ਵੀ ਨਹੀਂ ਔਂਦੇ।"

"ਤਾਂ ਤੇ ਤੂੰ ਨਿਰਾ ਉੱਲੂ ਏਂ। ਵੇਖ, ਦੁਨੀਆਂ ਦੀ ਹਰ ਚੀਜ਼ ਬੁਰਜੂਆ ਹੈ, ਜਾਂ ਪ੍ਰੋਲਤਾਰੀ।"

"ਪਰ ਇਹਨਾਂ ਦੋਹਾਂ ਵਿਚ ਫ਼ਰਕ ਕੀ ਏ?"

"ਫ਼ਰਕ, ਫ਼ਰਕ ਇਹ ਹੈ ਕਿ ਜਿਹੜੀ ਚੀਜ਼ ਬੁਰਜੂਆ ਨਹੀਂ, ਉਹ ਪਰੋਲਤਾਰੀ ਹੈ, ਤੇ ਜਿਹੜੀ ਪ੍ਰੋਲਤਾਰੀ ਨਹੀਂ ਉਹ ਬੁਰਜੂਆ ਹੈ।"

"ਵਾਹਸ਼ੀ, ਖੂਬ ਤਸ਼ਰੀਹ ਕੀਤੀ ਏ ਤੁਸੀਂ।"

"ਪਈ, ਇਹ ਤਾਂ ਸਿਧੀ ਜਿਹੀ ਗੱਲ ਐ। ਮਨੁੱਖਾਂ ਦੀ ਹਰ ਸੁੰਦਰ ਨਰਮ ਤੇ ਸਾਫ਼ ਚੀਜ਼ ਬੁਰਜੂਆ ਹੈ, ਤੇ ਹਰ ਗੰਦੀ ਸਖਤ ਤੇ ਬਦਸੂਰਤ ਚੀਜ਼ ਪ੍ਰੋਲਤਾਰੀ।"

"ਭਾਵ?"

"ਭਾਵ, ਇਹ ਕਿ ਫੁੱਲ ਬੁਰਜੂਆ ਹੈ, ਕੰਡਾ ਪ੍ਰੋਲਤਾਰੀ, ਪੰਛੀ ਬੁਰਜੂਆ ਹੈ ਤੇ ਗਿਰਝ ਪ੍ਰੋਲਤਾਰੀ, ਰੇਸ਼ਮ ਬੁਰਜੂਆ ਤੇ ਖੱਦਰ ਪ੍ਰੋਲਤਾਰੀ।"

"ਅੱਛਾ ਤਾਂ ਕਾਹਵੇ ਸੰਬੰਧੀ ਕੀ ਖਿਆਲ ਹੈ," ਮੈਂ ਮੇਜ਼ ਤੇ ਰੱਖੇ ਹੋਏ ਕਾਹਵੇ ਦੇ ਪਿਆਲੇ ਵੱਲ ਸੰਕੇਤ ਕਰਦਿਆਂ ਹੋਇਆਂ ਪੁਛਿਆ।

"ਕਾਹਵਾ ਖਾਲਸ ਪ੍ਰੋਲਤਾਰੀ ਏ, ਵੇਖੋ, ਇਸ ਤਰ੍ਹਾਂ ਹੈ ਕਿ ਸ਼ਰਾਬ ਬੁਰਜੂਆ ਹੈ, ਤੇ ਚਾਹ ਪ੍ਰੋਲਤਾਰੀ। ਚਾਹ ਤੋਂ ਵਧੇਰੇ ਕਾਹਵਾ ਪ੍ਰੋਲਤਾਰੀ ਹੈ, ਕਿਉਂਕਿ ਸਸਤਾ ਏ।"

"ਤੇ ਕਾਹਵੇ ਤੋਂ ਜ਼ਿਆਦਾ ਪ੍ਰੋਲਤਾਰੀ, ਕਮੇਟੀ ਦੇ



"ਰੱਬ ਦੀ ਸਹੁੰ, ਤੂੰ ਖੂਬ ਸਮਝੇਂ" ਸ਼ੇਖ ਚਿੱਲੀ ਨੇ ਮੇਰੀ ਪਿੱਠ ਥਾਪੜਦਿਆਂ ਹੋਇਆਂ ਕਿਹਾ।

"ਚੰਗਾ ਇਹ ਤਾਂ ਹੋਇਆ, ਹੁਣ ਸ਼ੇਖ ਸਾਹਿਬ ਇਹ ਦਸੋ, ਹੁਣ ਤੁਹਾਡਾ ਇਰਾਦਾ ਕੀ ਏ?"

"ਮੇਰਾ ਇਰਾਦਾ?" ਸ਼ੇਖ ਨੇ ਫ਼ਖ਼ਰ ਨਾਲ ਸਿਰ ਉੱਚਾ ਕਰਦਿਆਂ ਹੋਇਆਂ ਕਿਹਾ "ਮੇਰਾ ਇਰਾਦਾ ਹੈ, ਹਿੰਦੁਸਤਾਨ ਦੀ ਬੁਰਜੂਆ ਤਹਿਜ਼ੀਬ, ਤੇ ਬੁਰਜੂਆ [illegible] ਦਾ ਖਾਤਮਾ ਕਰਨਾ।"

"ਉਹ ਕਿਵੇਂ? ਕਾਹਵੇ ਦੇ ਪਿਆਲੇ ਪੀ-ਪੀ ਕੇ?"

"ਨਹੀਂ ਜਨਾਬ" ਸ਼ੇਖ ਨੇ ਚਿਹਰਾ ਤਣ ਕੇ ਕਿਹਾ "ਖੂਨ ਦੀਆਂ ਨਦੀਆਂ ਵਗਾ ਕੇ।"

"ਖੂਨ ਦੀ ਨਦੀਆਂ?"

"ਜੀ ਹਾਂ, ਖੂਨ ਦੀਆਂ ਨਦੀਆਂ, ਹੁਣੇ ਦੇਖ ਜਿਸ ਨੂੰ ਇਥੇ ਖੂਨ ਦੀ ਨਦੀਆਂ ਵਗਦੀਆਂ।"

"ਮੇਰੇ ਰੱਬ" ਮੈਂ ਆਪਣਾ ਸਿਰ ਫੜਦਿਆਂ ਹੋਇਆ ਕਿਹਾ "ਤਾਂ ਤੁਸੀਂ ਲੋਕਾਂ ਦਾ ਖੂਨ ਕਰੋਗੇ? ਜੇ ਮੈਂ ਪੁਲਸ ਨੂੰ ਖਬਰ ਕਰ ਦਿਆਂ?"

"ਹਾਂ ਹਾਂ ਹਜ਼ਾਰਾਂ ਦਾ ਖੂਨ, ਲੱਖਾਂ ਦਾ ਖੂਨ, ਤੇ ਜੇ ਲੋੜ ਪੈ ਗਈ ਤਾਂ ਕ੍ਰੋੜਾਂ ਦਾ ਖੂਨ।"

"ਇਸ ਦਾ ਲਾਭ?"

"ਇਸ ਦਾ ਲਾਭ ਇਹ, ਕਿ ਇਸ ਕੰਬਖਤ ਧਰਤੀ ਦੇ ਪਾਪ ਜਿਸ ਨੂੰ ਤੁਸੀਂ ਲੋਕ ਹਿੰਦੁਸਤਾਨ ਦੇ ਨਾਂ ਨਾਲ ਪੁਕਾਰਦੇ ਹੋ, ਉਦੋਂ ਤੀਕ ਨਹੀਂ ਧੋਏ ਜਾ ਸਕਦੇ, ਜਦ ਤੱਕ ਇਥੇ ਖੂਨ ਦੀਆਂ ਨਦੀਆਂ ਨਾ ਵਗਾਈਆਂ ਜਾਣ।"

"ਕਿਸ ਕਿਸ ਦਾ ਖੂਨ ਕਰੋਗੇ ਤੁਸੀਂ?"

"ਆਪਣੇ ਦਿਲਾਂ ਤਕ ਸਭ ਨਾ ਹੋਇਆਂ ਦਾ, ਪਰ ਸਭ ਤੋਂ ਪਹਿਲਾਂ......"

"ਹਾਂ...ਹਾਂ...ਸਭ ਤੋਂ ਪਹਿਲਾਂ..." ਮੈਂ ਘਬਰਾ ਕੇ ਪੁਛਿਆ।

"ਸਭ ਤੋਂ ਪਹਿਲਾਂ ਬੁਢੇ ਲੀਡਰਾਂ ਦਾ।"

"ਇਸ ਪਿਛੋਂ।"

"ਬੁਜ਼ਦਿਲਾਂ ਤੇ ਗ਼ੱਦਾਰਾਂ ਦਾ।"

"ਇਸ ਪਿਛੋਂ।"

"ਮੁੱਲਾਂ ਤੇ ਪੰਡਤਾਂ ਦਾ।"

"ਪਰ ਸ਼ੇਖ ਸਾਹਿਬ, ਇਹਨਾਂ ਵਿਚਾਰੇ ਬੁੱਢੇ ਲੀਡਰਾਂ ਨੇ ਤੁਹਾਡਾ ਕੀ ਵਿਗਾੜਿਆ ਹੈ?"

YOUR LOCAL NEWS PAPER ' PUNJABI POST '

# ਸੀਤਲ ਸਿੰਘ ਸੀਤਲ ਅਤੇ ਪਾਰਟੀ ਦਾ
# ਗੀਤ ਸੰਗੀਤ ਦਾ ਰੰਗਾ ਰੰਗ ਪ੍ਰੋਗਰਾਮ

## ਪੱਥਰਾਂ ਵਾਲਾ ਪੱਬ

PLEASE ARRIVE 12 noon AND STAY TILL 4 p.m.

ਆਉ ਤੁਹਾਨੂੰ ਠੰਡੀ ਠੰਡੀ ਬੀਅਰ ਪਿਆਈਏ
ਤੇ ਸੀਤਲ ਦੇ ਹਿੱਟ ਗੀਤ ਸੁਣਾਈਏ
ਪੱਥਰਾਂ ਵਾਲੇ ਪੱਬ ਦਾ ਜ਼ਲਬਾ ਵਿਖਾਈਏ
ਤੇ ਰੱਲ ਮਿਲ ਕੇ ਰੌਣਕ ਵਧਾਈਏ

12 ਵਜੇ ਆਉ ਤੇ 4 ਵਜੇ ਜਾਉ ।

**SUNDAY**
ਐਤਵਾਰ
**24 th August**
**1980**



PUMP TAVERN PUBLIC HOUSE
236, SOHO ROAD, HANDSWORTH
BIRMINGHAM – 21
Telephone: 021 554 9408

ਸੀਤਲ ਦੇ ਹਿਟ ਗੀਤ :-------

1. ਦਸ ਮੁੰਡਿਆਂ ਕੀ ਦਿਲ ਵਿਚ ਤੇਰੇ..............
2. ਸੀਤਲ ਦਾ ਤੂੰਬਾਂ ਸੁਣ ਬਲੀਏ.................

---



# ਖੁਸ਼ਖਬਰੀ



## India awaits you aboard

ਤੁਹਾਡੀ ਮਰਜ਼ੀ ਜਿਥੇ ਮਰਜ਼ੀ ਆਉ ਅਤੇ ਜਾਉ
ਰੀਟਰਨ ਟਿਕਟ,ਖਾਣ ਪੀਣ ਅਤੇ ਰਿਹਾਇਸ਼ ਦਾ ਵੀ ਬੰਦੋਂਵਸਤ ਹੈ।
**Tuesday 6th Jan. 1981** ਮੰਗਲਵਾਰ 6 ਜਨਵਰੀ 1981

ਆਉ ਤੁਹਾਨੂੰ ਆਗਰੇ ਦੀ ਸੈਰ ਕਰਾਈਏ ਨਾਲੇ ਤੁਹਾਨੂੰ ਦਿੱਲੀ ਦਖਾਈਏ

ਲੰਡਨ ਤੋਂ ਦਿੱਲੀ --ਦਿੱਲੀ ਤੋਂ ਆਗਰਾ ਅਤੇ ਹੋਰ ਸੈਰ ਸਪੱਟਾ
ਪੈਸੇ ਥੋੜੇ – ਇੱਜ਼ਤ ਜਿਆਦਾ ਅਤੇ ਮਹਾਰਾਜਿਆਂ ਵਾਂਗੂ ਸਫ਼ਰ

Please Note:–
You will be flying by Jumbo 747
Leaving London Air–Port
on Tuesday 6th Jan. 1981
£ 50.00 Deposit required by the
31st AUGUST 1980

ਟਿਕਟਾਂ ਹੁਣ ਤੋਂ ਹੀ ਮਿਲ ਰਹੀਆਂ ਹਨ । flying by Jumbo 747

ਪੂਰੀ ਜਾਣਕਾਰੀ ਲਈ:– ਜਗਤਾਰ ਸਿੰਘ ਬੈਂਸ – ਮਾਲਕ ਪੱਥਰਾਂ ਵਾਲਾ ਪੱਬ

**PUMP TAVERN Public House, 236 SOHO ROAD,, Handsworth**
**Birmingham – 21 Telephone 021–554 9408**

# ਦਰਸ਼ਕਾਂ ਦਾ ਦਿਲ ਜਿੱਤ ਕੇ ਰਹਾਂਗੀ

## ਦਲਜੀਤ



ਦਲਜੀਤ ਨੂੰ ਬਚਪਨ ਤੋਂ ਹੀ ਸੈਰ ਸਪਾਟੇ ਦਾ ਸ਼ੌਕ ਨਾ ਹੁੰਦਾ ਤਾਂ ਉਹ ਫਿਲਮ ਅਭਿਨੇਤਰੀ ਖਬਰੇ ਕਦੇ ਨਾ ਬਣ ਸਕਦੀ। ਸੈਰ ਸਪਾਟੇ ਦੇ ਸ਼ੌਕ ਕਾਰਨ ਹੀ ਸ੍ਰੀ ਰਾਮ ਲੇਡੀਜ਼ ਕਾਲਜ, ਦਿੱਲੀ ਦੀ ਹਿਸਟਰੀ ਆਨਰਜ਼ ਦੀ ਹੁਸ਼ਿਆਰ ਵਿਦਿਆਰਥਣ ਦਲਜੀਤ ਨੇ ਏਅਰ ਹੋਸਟੇਸ ਬਣਨ ਦੇ ਰੰਗੀਨ ਸੁਪਨੇ ਲਏ ਸਨ ਪਰ ਘਰ ਵਾਲਿਆਂ ਨੂੰ ਇਤਰਾਜ਼ ਸੀ, "ਇਹ ਲਾਈਨ ਖਾਨ-ਦਾਨੀ ਕੁੜੀਆਂ ਲਈ ਨਹੀਂ।" ਉਹ ਕੁੜੀ ਨੂੰ ਆਈ. ਏ. ਐਸ. ਬਣਾਉਣਾ ਚਾਹੁੰਦੇ ਚਾਹੁੰਦੇ ਸਨ।

ਪ੍ਰਵਾਰ ਦੇ ਅਨੁਸ਼ਾਸਨ ਅਤੇ ਮਨ ਦੀ ਇੱਛਾ ਦੇ ਦੁਰਾਹੇ ਤੇ ਖੜੀ ਦਲਜੀਤ ਨੇ ਜਦੋਂ ਆਪਣੀ ਸਮੱਸਿਆ ਸਹੇਲੀਆਂ ਨਾਲ ਸਾਂਝੀ ਕੀਤੀ ਤਾਂ ਉਨ੍ਹਾਂ ਨੇ ਦਿਮਾਗ ਲੜਾਇਆ ਤੇ ਇਕਦਮ ਸਮੱਸਿਆ ਦਾ ਹੱਲ ਪੇਸ਼ ਕੀਤਾ, "ਤੂੰ ਸੁਹਣੀ ਏਂ ਅਤੇ ਅਭਿਨੈ ਵੀ ਚੰਗਾ ਕਰਦੀ ਏਂ। ਤੇਰੇ ਲਈ ਫਿਲਮ ਲਾਈਨ ਸਭ ਤੋਂ ਠੀਕ ਰਹੇਗੀ। ਸ਼ੂਟਿੰਗ ਬਹਾਨੇ ਘੁੰਮਣ ਫਿਰਨ ਦਾ ਸ਼ੌਕ ਵੀ ਪੂਰਾ ਹੋ ਜਾਵੇਗਾ।"

ਫਿਰ ਦਲਜੀਤ ਨੇ ਪੂਨਾ ਫਿਲਮ ਅਤੇ ਟੈਲੀਵੀਜ਼ਨ ਇੰਸਟੀਚਿਊਟ ਵਿਚ ਦਾਖਲਾ ਲੈਣ ਦਾ ਮਨ ਬਣਾ ਲਿਆ। ਦਾਖਲਾ ਉਸ ਨੂੰ ਮਿਲ ਵੀ ਗਿਆ। ਫਿਲਮਾਂ ਵਿਚ ਜਾਣ ਦੀ ਗੱਲ ਉਸ ਦੇ ਪ੍ਰਵਾਰ ਵਿਚ ਜਚੀ ਵੀ ਨਹੀਂ ਜਾ ਸਕਦੀ ਸੀ ਪਰ ਕੁੜੀ ਦੀ ਜ਼ਿੱਦ ਅੱਗੇ ਉਨ੍ਹਾਂ ਨੇ ਹਥਿਆਰ ਸੁੱਟ ਦਿੱਤੇ। ਦਲਜੀਤ ਨੇ ਪਹਿਲੀ ਵਾਰ 'ਆਰਜ਼ੂ' ਫਿਲਮ ਹੀ ਦੇਖੀ ਸੀ ਜਿਸ ਤੋਂ ਉਹ ਸਾਧਨਾ ਦੀ ਦੀਵਾਨੀ ਹੋ ਗਈ ਸੀ।

ਪੂਨਾ ਤੋਂ ਅਭਿਨੈ ਸਿਖਲਾਈ ਪ੍ਰਾਪਤ ਕਰਨ ਉਪਰੰਤ ਦਲਜੀਤ ਨੂੰ ਨਿਰਮਾਤਾ ਸ੍ਰੀ ਐਸ. ਖੰਨਾ (ਦੂਸਰੀ ਸੀਤਾ) ਨੇ 'ਪਿਆਸ' ਦੀ ਨਾਇਕਾ ਦੇ ਰੂਪ ਵਿਚ ਅਨੁਬੰਧਿਤ ਕਰ ਲਿਆ। ਨਿਰਦੇਸ਼ਕ ਸ਼ਮੀਕਪੂਰ ਅਤੇ ਨਾਇਕ ਰਾਜੇਸ਼ ਖੰਨਾ ਉਸ ਦੇ ਸਕਰੀਨ ਟੈਸਟ ਤੋਂ ਬੜੇ ਪ੍ਰਭਾਵਤ ਹੋਏ ਸਨ। ਇਸ ਨੂੰ ਦਲਜੀਤ ਦੀ ਮਾੜੀ ਕਿਸਮਤ ਹੀ ਕਿਹਾ ਜਾ ਸਕਦਾ ਹੈ ਕਿ 'ਬੰਡਲਬਾਜ਼' ਦੇ ਦੌਰਾਨ ਸ਼ਮੀ ਕਪੂਰ ਤੇ ਰਾਜੇਸ਼ ਖੰਨਾ ਵਿਚਕਾਰ ਖੜਕ ਪਈ ਤੇ 'ਪਿਆਸ' ਦਲਜੀਤ ਦੀ 'ਅਣਬੁਝੀ ਪਿਆਸ' ਬਣਕੇ ਹੀ ਰਹਿ ਗਈ।

ਸਿਖਲਾਈ ਪੂਰੀ ਕਰਨ ਉਪਰੰਤ ਦਲਜੀਤ ਬੰਬਈ ਆਈ ਤਾਂ ਉਸ ਨੂੰ ਪਹਿਲੀ ਫਿਲਮ 'ਦਾਜ' (ਪੰਜਾਬੀ) ਮਿਲੀ। ਜਿਸਨੇ ਸਿਲਵਰ ਜੁਬਲੀ ਮਨਾਈ ਅਤੇ ਪੰਜਾਬੀ ਫਿਲਮਾਂ ਦੀਆਂ ਪੇਸ਼ਕਸ਼ਾਂ ਦੀ ਕਤਾਰ ਲਗ ਗਈ। ਠੱਪਾ ਲੱਗਣ ...

... ਹੋਂਦੀ ਫਿਲਮਾਂ ਵਿਚ ਜਾਣਾ ਸੀ। ਇਨ੍ਹੀਂ ਹੀ ਦਿਨੀਂ ਮਿਲ ਗਏ ਸੁਨੀਲ ਦੱਤ ਜਿਨ੍ਹਾਂ ਨੂੰ 'ਰੂਨ ਜਾਹ ਮੁਸਾਫਿਰ' ਲਈ ਨਵੀਂ ਨਾਇਕਾ ਦੀ ਲੋੜ ਸੀ। ਇਹ ਫਿਲਮ ਤਾਂ ਸ਼ੁਰੂ ਨਹੀਂ ਹੋਈ ਸੀ ਪਰ ਦੂਜੀ ਫਿਲਮ 'ਯਾਰੀ ਦੁਸ਼ਮਣੀ' ਵਿਚ ਰੀਨਾ ਰਾਏ ਦੀ ਸਮਾਂਤਰ ਭੂਮਿਕਾ ਵਿਚ ਉਸ ਨੂੰ ਲੈ ਲਿਆ ਗਿਆ। 'ਯਾਰੀ ਦੁਸ਼ਮਣੀ' ਪਿਛੋਂ ਹੋਰ ਵੀ ਫਿਲਮਾਂ ਮਿਲੀਆਂ ਜਿਵੇਂ 'ਪਾਂਚ ਕੈਦੀ' 'ਵਿਦੇਸ਼' 'ਕਮਾਂਡਰ' 'ਹੀਰ ਕਾ ਜਵਾਬ ਪੱਥਰ' ਆਦਿ ਜਿਨ੍ਹਾਂ ਵਿਚ ਦਲ-ਜੀਤ ਦਰਸ਼ਕਾਂ ਦਾ ਦਿਲ ਜਿੱਤੇਗੀ।

ਉਸ ਦਾ ਕਹਿਣਾ ਹੈ "ਮੈਂ ਚਾਹੁੰਦੀ ਹਾਂ ਮੂਲ ਰੂਪ ਵਿਚ ਮੈਨੂੰ ਅਭਿਨੇਤਰੀ ਦੇ ਰੂਪ ਵਿਚ ਜਾਣਿਆ ਜਾਵੇ ਜਿਵੇਂ ਕਿ ਰਾਖੀ, ਨੂਤਨ, ਵਹੀਦਾ ਰਹਿਮਾਨ ਆਦਿ ਨੂੰ ਜਾਣਿਆ ਜਾਂਦਾ ਹੈ।"

ਦਲਜੀਤ ਦੀ ਨੈਗੇਟਿਵ ਰੋਲ ਕਰਨ ਦੀ ਵੀ ਤਮੰਨਾ ਹੈ ਜਿਵੇਂ ਤਵਾਇਫ ਦਾ ਰੋਲ ਆਦਿ।

"ਨੈਗੇਟਿਵ ਰੋਲ ਔਖਾ ਹੁੰਦਾ ਹੈ ਪਰ ਉਸ ਵਿਚ ਅਦਾਕਾਰੀ ਦਾ ਬਹੁਤ ਸਕੋਪ ਹੁੰਦਾ ਹੈ ਮੈਂ ਦੂਜੀ ਕੁਲਦੀਪ ਕੌਰ ਬਣਨਾ ਪਸੰਦ ਕਰਾਂਗੀ ਪਰ ਦੂਜੀ ਬਿੰਦੂ, ਸ਼ੀਤਲ ਤੇ ਕਲਪਨਾ ਅਈਅਰ ਨਹੀਂ।"

—ਮਿਥੀਲੇਸ਼ ਸਿਨ੍ਹਾ

**ਪ੍ਰਵਾਰ ਦੇ ਅਨੁਸ਼ਾਸਨ ਅਤੇ ਮਨ ਦੀ ਇੱਛਾ ਦੇ ਦੁਰਾਹੇ ਤੇ ਖੜੀ ਦਲਜੀਤ ਨੇ ਜਦੋਂ ਆਪਣੀ ਸਮੱਸਿਆ ਸਹੇਲੀਆਂ ਨਾਲ ਸਾਂਝੀ ਕੀਤੀ ਤਾਂ ਉਨ੍ਹਾਂ ਨੇ ਦਿਮਾਗ ਲੜਾਇਆ ਅਤੇ ਇਕ ਦਮ ਸਮੱਸਿਆ ਦਾ ਹਲ ਪੇਸ਼ ਕੀਤਾ।**

## ਨੀਤੂ ਜੁੜਵਾਂ ਬੱਚਿਆਂ ਨੂੰ ਜਨਮ ਦੇਵੇਗੀ?



ਬੰਬਈ, (ਚਰੰਟ)— ਨੀਤੂ ਸਿੰਘ ਮਾਂ ਬਣਨ ਵਾਲੀ ਹੈ। ਇਹ ਕੋਈ ਅਜਿਹੀ ਗੱਲ ਨਹੀਂ ਸਗੋਂ ਉਸ ਦੇ ਪਤੀ ਰਿਸ਼ੀ ਕਪੂਰ ਦੀ ਮਿਹਨਤ ਦਾ ਨਤੀਜਾ ਹੈ, ਕਿ ਨੀਤੂ ਸਿੰਘ ਦਾ ਮਤਾਬਕ ...

... ਹਨ। ਉਹਨਾਂ ਦੇ ਨਿਰਮਾਤਾ ਰੁਲਾਬੀ ਨੀਤੂ ਨੂੰ ਦੇਖ ਕੇ ਨਾਲ ਮੌਜ ਹੋ ਰਹੇ ਹਨ, ਜਦੋਂ ਕਿ ਉਹਨਾਂ ਨੂੰ ਇਸ ਗੱਲ ਦੀ ਉਡੀਕ ਕਰਨੀ ਚਾਹੀਦੀ ਹੈ ਕਿ ਕਦੋਂ ਸ੍ਰੀਮਤੀ ਕਪੂਰ, 'ਮੰਮੀ ਕਪੂਰ' ਬਣ ਜਾਏ ਅਤੇ ਇਨ੍ਹਾਂ ਦੀ ਸ਼ੂਟਿੰਗ ਪੂਰੀ ਹੋਵੇ। ਨੀਤੂ ਸਿੰਘ ਦਾ ਖਿਆਲ ਹੈ ਕਿ ਉਸ ਨੂੰ ਜੁੜਵਾਂ ਬੱਚੇ ਪੈਦਾ ਹੋਣਗੇ। ਇਸ ਲਈ ਉਹ ਬੱਚੇ ਲਈ ਹਰ ਚੀਜ਼ ਦੇ ਜੋੜੇ ਤਿਆਰ ਕਰ ਰਹੀ ਹੈ। ਸ਼ਾਇਦ ਨੀਤੂ ਨੂੰ ਜੁੜਵਾਂ ਬੱਚੇ ਹੀ ਹੋਣਗੇ।

## 'ਖ਼ੂਨ ਦੇ ਕਤਰੇ' ਦਾ ਗੀਤ

ਪਿਛਲੇ ਦਿਨੀਂ ਚਿਤ੍ਰਰ ਮੂਵੀਜ਼ ਲੁਧਿਆਣਾ ਦੀ ਤਿਆਰੀ ਅਧੀਨ ਪੰਜਾਬੀ ਫਿਲਮ 'ਖ਼ੂਨ ਦੇ ਕਤਰੇ' ਦੇ ਰਿਕਾਰਡ ਹੋਏ ਦੋ ਗੀਤ ਕੁਝ ਵੱਖਰੇ ਲਗਾ ਤੇ ਕਲਾ-ਕਾਰਾਂ ...

## ਪਰਦੇ ਦੇ ਪਿੱਛੇ

## ਸ਼ਤਰੂ—ਰੀਨਾ ਘਿਓ ਖਿਚੜੀ

ਭਾਰਤੀ ਫਿਲਮਾਂ ਪਰਦੇ ਦੀ ਬਹੁ ਚਰਚਿਤ ਅਭਿਨੇਤਰੀ ਰੀਨਾ ਰਾਏ ਅਤੇ ਅਭਿਨੇਤਾ ਸ਼ਤਰੂਘਨ ਸਿਨ੍ਹਾ ਦੀ ਅੱਜ ਕਲ ਬਹੁਤ ਬਣਦੀ ਹੈ।

ਉਸ ਦੀ-ਹਾਰ ਬਾਦਲਾ ਵਿਖੇ 'ਧਰਮ ਸ਼ਤਰੂ' ਦੀ ਸ਼ੂਟਿੰਗ ਦੌਰਾਨ ਸਾਰੇ ਪਰ ਜਦੋਂ ਬਾਕੀ ਅਮਲਾ ਆਪੋ ਆਪਣੇ ਕੰਮ 'ਚ ਰੁੱਝਿਆ ਸੀ ਤਾਂ ਇਹ ਆਪਣਾ ਸਾਰਾ ਆਰਾਜ ਵਿਚ ਰਲੇ ਮਿਲੇ ਕਰਕੇ ਬਿਤਾ ਰਹੇ ਸਨ। ਜਾਪਦਾ ਹੈ 'ਧਰਮ ਸ਼ਤਰੂ' ...

# HOUSEHOLD TEXTILES NEWEST WHOLESALE CASH & CARRY

## THE TOP NAME IN STOCK FASHION TODAY

FOR
TOPS AND BLOUSES, DRESSES AND TROUSERS,
TEE-SHIRTS AND KNITWEAR
AND RAINCOATS!

*Can you afford not to look in at*

*Visit our new showroom and stockhouse, and see our ranges in a civilised relaxed atmosphere*

## BRUFORD

**ਲਾਭ ਉਠਾਓ**

**ATTENTION ALL BULK BUYERS WHOLESALERS**

**ਲੇਡੀਜ਼ - ਡਰੈਸ -**
**ਬਲਾਊਜ਼-ਸਕੱਰਟਸ**
**ਅਤੇ ਬੱਚਿਆਂ ਦੇ**
**ਪਹਿਰਾਵੇ**
**ਲਈ ਸਾਨੂੰ ਮਿਲੋ**



## BRUFORD CLOTHING

MANUFACTURERS

## NIPHON WORKS

**43-68 LOWER VILLER STREET**

**WOLVERHAMPTON**
**WEST MIDLANDS**

***Tel:- 0902 - 22506***

# ਕਿਹੜਾ ਘਰ ਹੈ ਜਿਥੇ 5-7 ਪਰਾਹੁਣੇ ਨਹੀ ਆਉਂਦੇ -

- ਸੌਣ ਵੇਲੇ ਹੀ ਸਾਨੂੰ ਯਾਦ ਕਰਦੇ ਹਨ ਕਿ ਸੰਧੀ ਦੀਆਂ ਬੈਡ ਸਿਟੀਆਂ ਜਾਂ ਸੂਫਾ ਸੈਟ ਹੋਵੇ ਤਦ ਹੀ ਖੁਲੇ ਡੁਲੇ ਹੋ ਕੇ ਸੌਂ ਸਕਦੇ ਹਨ ।

SANDHI UPHOLSTERERS



**We're Improving Why Don't You?**

## ਪਹਿਲੋਂ ਇੰਗਲੈਂਡ ਭਰ ਦੀ ਕਿਸੇ ਵੀ ਦੁਕਾਨ ਤੋਂ ਕੀਮਤਾਂ ਦਾ ਪਤਾ ਕਰੋ ਫਿਰ ਸਾਡੇ ਭਾਅ ਦੀ ਅਜ਼ਮਾਇਸ਼ ਕਰੋ





ਜੇਕਰ ਤੁਹਾਡੇ ਕੋਲ ਕੋਈ ਬਹੁਤ ਮਹਿੰਗੀ ਸੂਫਾ ਸੈਟ ਜਾਂ ਬੈਡ ਸਿਟੀ ਹੈ ਤਾਂ ਸੁੱਟਣਾ ਨਹੀ ਚਾਹੁੰਦੇ ਤਾਂ ਅਸੀ ਰੀ - ਕਵਰ ਕਰ ਦੇਵਾਂਗੇ ਜੇਕਰ ਤੁਸੀ Living – Room ਦਾ Wall Paper ਬਦਲ ਲਿਆ ਹੈ ਤਾਂ ਸਾਨੂੰ ਫਰਨੀਚਰ ਦੇ ਰੀ - ਕਵਰ ਵਾਸਤੇ ਮਿਲੋ ਜਾਂ ਫੂਨ ਕਰੋ ।





# ਇਕ ਵੇਰੀ ਜ਼ਰੂਰ ਗੇੜਾ ਮਾਰੋ

**SANDHI UPHOLSTERERS**

Manufacturers and Wholesalers in Bed Settees Pouffes, Three Piece Suites and Re-Upholstery

Niphon Works, Lower Villiers Street, Wolverhampton WV2 4NA

TELEPHONE WOLVERHAMPTON (0902) 25293